


ੴ ਸਤਿਗੁਰ ਪ੍ਰਸਾਦਿ॥

ਗੁਰਮਤਿ ਸਾਚੀ ਸਾਚਾ ਵੀਚਾਰੁ॥

# ਗੁਰਮਤਿ ਪ੍ਰਕਾਸ਼


(ਧਰਮ ਪ੍ਰਚਾਰ ਕਮੇਟੀ ਦਾ ਮਾਸਿਕ-ਪੱਤਰ)

ਚੇਤ-ਵੈਸਾਖ, ਨਾਨਕਸ਼ਾਹੀ ੫੪੩ ਅਪ੍ਰੈਲ 2011

ਜਿਲਦ ੫੫ ਅੰਕ ੧



*ਸੰਪਾਦਕ*
ਸਿਮਰਜੀਤ ਸਿੰਘ
*ਐਮ.ਏ., ਐਮ.ਐਮ.ਸੀ.*

*ਸਹਾਇਕ ਸੰਪਾਦਕ*
ਸੁਰਿੰਦਰ ਸਿੰਘ ਨਿਮਾਣਾ
*ਐਮ.ਏ. (ਪੰਜਾਬੀ,ਅੰਗਰੇਜ਼ੀ,ਹਿੰਦੀ), ਬੀ.ਐਡ.*





## ਚੰਦਾ

| | |
|---|---|
| ਸਾਲਾਨਾ (ਦੇਸ਼) | ₹ ੨੦ |
| ਲਾਈਫ਼ (ਦੇਸ਼) | ₹ ੨੦੦ |
| ਸਾਲਾਨਾ ਵਿਦੇਸ਼ | ₹ ੫੦੦ |
| ਲਾਈਫ਼ ਵਿਦੇਸ਼ | ₹ ੫੦੦੦ |
| ਪ੍ਰਤੀ ਕਾਪੀ | ₹ ੨ |

## ਚੰਦਾ ਭੇਜਣ ਦਾ ਪਤਾ


ਸਕੱਤਰ
ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁ: ਪ੍ਰ: ਕਮੇਟੀ)
ਅੰਮ੍ਰਿਤਸਰ-੧੪੩੦੦੬

**Secretary**
**Dharam Parchar Committee**
**(S.G.P.C.)**
**Amritsar-143006**

**ਫੋਨ :** 0183-2553956-59 **ਐਕਸ** 304 **ਫੈਕਸ :** 0183-2553919

website : www.sgpc.net e-mail : gurmat_parkash@yahoo.co.in


**ਡਾਕ ਰਾਹੀਂ 'ਗੁਰਮਤਿ ਪ੍ਰਕਾਸ਼' ਨਾ ਪੁੱਜਣ ਬਾਰੇ ਉਪਰੋਕਤ ਫੋਨ ਨੰਬਰ ਮਿਲਾ ਕੇ ਇੰਚਾਰਜ ਗੁਰਮਤਿ ਪ੍ਰਕਾਸ਼ ਨਾਲ ਐਕਸ: 303 'ਤੇ ਸੰਪਰਕ ਕਰੋ ਜੀ।**


Approved for School Libraries by the Director of Public Instructions Punjab
Vide Circular No. 4580-2/25-58-B-49154 Dated Oct. 1958

# ਤਤਕਰਾ

# ਗੁਰਬਾਣੀ ਵਿਚਾਰ

*ਵੈਸਾਖਿ ਧੀਰਨਿ ਕਿਉ ਵਾਢੀਆ ਜਿਨਾ ਪ੍ਰੇਮ ਬਿਛੋਹੁ॥*
*ਹਰਿ ਸਾਜਨੁ ਪੁਰਖੁ ਵਿਸਾਰਿ ਕੈ ਲਗੀ ਮਾਇਆ ਧੋਹੁ॥*
*ਪੁਤ੍ਰ ਕਲਤ੍ਰ ਨ ਸੰਗਿ ਧਨਾ ਹਰਿ ਅਵਿਨਾਸੀ ਓਹੁ॥*
*ਪਲਚਿ ਪਲਚਿ ਸਗਲੀ ਮੁਈ ਝੂਠੈ ਧੰਧੈ ਮੋਹੁ॥*
*ਇਕਸੁ ਹਰਿ ਕੇ ਨਾਮ ਬਿਨੁ ਅਗੈ ਲਈਅਹਿ ਖੋਹਿ॥*
*ਦਯੁ ਵਿਸਾਰਿ ਵਿਗੁਚਣਾ ਪ੍ਰਭ ਬਿਨੁ ਅਵਰੁ ਨ ਕੋਇ॥*
*ਪ੍ਰੀਤਮ ਚਰਣੀ ਜੋ ਲਗੇ ਤਿਨ ਕੀ ਨਿਰਮਲ ਸੋਇ॥*
*ਨਾਨਕ ਕੀ ਪ੍ਰਭ ਬੇਨਤੀ ਪ੍ਰਭ ਮਿਲਹੁ ਪਰਾਪਤਿ ਹੋਇ॥*
*ਵੈਸਾਖੁ ਸੁਹਾਵਾ ਤਾਂ ਲਗੈ ਜਾ ਸੰਤੁ ਭੇਟੈ ਹਰਿ ਸੋਇ॥* *(ਪੰਨਾ ੧੩੩)*

ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਬਾਰਹ ਮਾਹਾ ਮਾਂਝ ਦੀ ਇਸ ਪਾਵਨ ਪਉੜੀ ਦੁਆਰਾ ਵੈਸਾਖ ਮਹੀਨੇ ਦੇ ਨਾਲ ਸੰਬੰਧਿਤ ਸੰਕੇਤਾਵਲੀ ਤੇ ਦ੍ਰਿਸ਼ਾਵਲੀ ਦੇ ਮਾਧਿਅਮ ਨਾਲ ਪਰਮਾਤਮਾ ਦੇ ਸੱਚੇ ਨਾਮ ਤੋਂ ਵਿੱਛੜੀ ਜੀਵ-ਇਸਤਰੀ ਦੀ ਇਸ ਨਾਸ਼ਮਾਨ ਸੰਸਾਰ ਵਿਚ ਉਲਾਰੂ ਬਿਰਤੀ ਨੂੰ ਉਸਾਰੂ ਦਿਸ਼ਾ ਪ੍ਰਦਾਨ ਕਰਦੇ ਹੋਏ ਉਸ ਨੂੰ ਸਤਿਗੁਰੂ ਦੇ ਗੁਰਮਤਿ ਗਿਆਨ ਦੀ ਸੇਧ ਵਿਚ ਚੱਲਦਿਆਂ ਪਰਮਾਤਮਾ ਦੇ ਸਦੀਵੀ ਰਹਿਣ ਵਾਲੇ ਸੱਚੇ ਨਾਮ ਦੀ ਸੰਭਾਲ ਕਰਨ ਦਾ ਸੁਮਾਰਗ ਬਖਸ਼ਿਸ਼ ਕਰਦੇ ਹਨ। ਸਤਿਗੁਰੂ ਜੀ ਫ਼ਰਮਾਨ ਕਰਦੇ ਹਨ ਕਿ ਵੈਸਾਖ ਮਹੀਨਾ ਜੋ ਕਿ ਮਨੁੱਖ-ਮਾਤਰ ਨੂੰ ਉਸ ਦੀ ਕਮਾਈ ਦੇ ਮਿੱਠੇ ਫਲ ਦੀ ਆਸ ਬੰਨ੍ਹਾਉਣ ਵਾਲਾ ਹੈ ਉਸ ਵਿਚ ਵੀ ਉਨ੍ਹਾਂ ਜੀਵ-ਇਸਤਰੀਆਂ ਨੂੰ ਧੀਰਜ ਕਿਉਂ ਆਏਗਾ ਜਿਹੜੀਆਂ ਮਾਲਕ ਦੇ ਪਿਆਰ ਤੋਂ ਵਿੱਛੜੀਆਂ ਹੋਈਆਂ ਹਨ, ਜਿਨ੍ਹਾਂ ਜੀਵ-ਇਸਤਰੀਆਂ ਨੇ ਪਰਮਾਤਮਾ ਰੂਪੀ ਅਸਲ ਸੱਜਣ ਨੂੰ ਭੁਲਾ ਛੱਡਿਆ ਹੋਇਆ ਹੈ ਅਤੇ ਜੋ ਸੰਸਾਰ ਦੀ ਦਿੱਸਦੀ ਮਾਇਆ ਦੇ ਅਸਰ ਥੱਲੇ ਹਨ? ਅਗਿਆਨੀ ਮਨੁੱਖ ਨੂੰ ਇਹ ਸੱਚਾਈ ਇਸ ਸੰਸਾਰ 'ਚ ਵਿਚਰਦਿਆਂ ਵਿੱਸਰ ਜਾਂਦੀ ਹੈ ਕਿ ਨਾ ਪੁੱਤਰ, ਨਾ ਇਸਤਰੀ ਅਤੇ ਨਾ ਹੀ ਧਨ ਉਸ ਦੇ ਨਾਲ ਜਾਂਦਾ ਹੈ, ਸਿਰਫ ਤੇ ਸਿਰਫ ਕਦੇ ਨਾ ਨਾਸ਼ ਹੋਣ ਵਾਲਾ ਪਰਮਾਤਮਾ ਦਾ ਨਾਮ ਹੀ ਉਸ ਦੇ ਨਾਲ ਰਹਿੰਦਾ/ਸਹਾਈ ਹੁੰਦਾ ਹੈ। ਇਸ ਘੋਰ ਅਗਿਆਨਤਾ ਵਿਚ ਸਾਰੀ ਲੋਕਾਈ ਹੀ ਉਲਝ ਕੇ ਆਤਮਿਕ ਮੌਤ ਦਾ ਗ੍ਰਾਸ ਬਣ ਰਹੀ ਹੈ। ਮਾਇਆ-ਮੋਹ ਦੇ ਕੂੜੇ ਧੰਦੇ ਵਿਚ ਮਨ ਉਲਝਿਆ ਪਿਆ ਹੈ। ਇਸ ਸਚਾਈ ਨੂੰ ਵੀ ਮਨੁੱਖ ਨੇ ਭੁਲਾਇਆ ਹੋਇਆ ਹੈ ਕਿ ਪਿਆਰੇ ਮਾਲਕ ਨੂੰ ਭੁਲਾ ਕੇ ਤਾਂ ਖੱਜਲ-ਖੁਆਰ ਹੀ ਹੋਈਦਾ ਹੈ ਤੇ ਉਸ ਮਾਲਕ ਬਿਨਾਂ ਮਨੁੱਖ ਦਾ ਕੋਈ ਸਦੀਵੀ ਸਾਥੀ ਮਦਦਗਾਰ ਹੈ ਹੀ ਨਹੀਂ। ਸਤਿਗੁਰੂ ਜੀ ਕਥਨ ਕਰਦੇ ਹਨ ਕਿ ਕੁਝ ਸੁਭਾਗੇ ਮਨੁੱਖ ਜੋ ਪਿਆਰੇ ਪ੍ਰਭੂ ਦੇ ਚਰਨਾਂ ਨਾਲ ਲੱਗ ਜਾਂਦੇ ਹਨ ਉਨ੍ਹਾਂ ਦੀ ਸੁੱਚੀ ਤੇ ਮੈਲ ਰਹਿਤ ਸੋਭਾ ਵਡਿਆਈ ਹੈ। ਸਤਿਗੁਰੂ ਜੀ ਸੰਸਾਰਕ ਬਿਰਤੀ ਵਾਲੇ ਜੀਵਾਂ ਦੇ ਉਧਾਰ ਦੀ ਨਿਰਮਲ ਭਾਵਨਾ ਨੂੰ ਸੰਕੇਤਕ ਰੂਪ 'ਚ ਪ੍ਰਗਟਾਉਂਦੇ ਹੋਏ ਬਚਨ ਕਰਦੇ ਹਨ ਕਿ ਹੇ ਮਾਲਕ! ਬੇਨਤੀ ਹੈ ਕਿ ਤੁਸੀਂ ਆਪ ਹੀ ਮਿਲ ਪਵੋ। ਜੀਵਨ ਰੂਪੀ ਵੈਸਾਖ ਦਾ ਇਹ ਮਹੀਨਾ ਸਤਿਗੁਰੂ ਦੇ ਰੂ-ਬ-ਰੂ ਹੋ ਕੇ ਪਰਮਾਤਮਾ ਰੂਪੀ ਮਾਲਕ ਨਾਲ ਮਿਲਾਪ ਕਰਵਾਉਣ ਦੀ ਹਾਲਤ ਵਿਚ ਸੁਹਾਵਣਾ ਹੋ ਸਕਦਾ ਹੈ। ■

ਸੰਪਾਦਕੀ

# ਹਰਿਆਣਾ ਦੇ ਪਿੰਡ ਹੋਂਦ ਚਿੱਲੜ ਦਾ ਦੁਖਦਾਇਕ ਸਿੱਖ ਨਸਲਕੁਸ਼ੀ ਕਾਂਡ

*ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਸਾਜਿਆ ਸਿੱਖ ਪੰਥ ਕੂੜ-ਤਾਕਤਾਂ ਦਾ ਸੁਭਾਵਿਕ ਹੀ ਵਿਰੋਧ ਕਰਨ ਵਾਲਾ ਹੈ। ਉਂਞ ਇਹ ਸਦਾ ਹੀ ਸਰਬੱਤ ਦਾ ਭਲਾ ਚਾਹੁੰਦਾ ਹੀ ਨਹੀਂ ਸਗੋਂ ਇਸ ਨੂੰ ਅਮਲ ਤੇ ਵਿਹਾਰ ਵਿਚ ਵੀ ਲਿਆਉਂਦਾ ਹੈ। ਸਰਬੱਤ ਦਾ ਭਲਾ ਲੋਚਣ ਅਤੇ ਕਰਨ ਵਾਲੇ ਸਿੱਖ ਪੰਥ ਦੇ ਹੀ ਖਿਲਾਫ਼ ਉਸ ਦੇ 'ਆਪਣੇ ਦੇਸ਼' ਵਿਚ ਨਸਲਕੁਸ਼ੀ ਦਾ ਵਰਤਾਰਾ ਵਰਤਣਾ ਬੇਹੱਦ ਦੁਖਦਾਇਕ ਅਤੇ ਅਫਸੋਸਜਨਕ ਹੈ। ਜਿਸ ਸਿੱਖ ਪੰਥ ਨੇ ਇਸ ਦੇਸ਼ ਦੇ ਗਲ ਵਿਚ ਸਦੀਆਂ ਤੋਂ ਗ਼ੁਲਾਮੀ ਦੀਆਂ ਪਈਆਂ ਹੋਈਆਂ ਜ਼ੰਜੀਰਾਂ ਨੂੰ ਤੋੜਨ ਵਾਸਤੇ ਸਭ ਤੋਂ ਮੂਹਰੇ ਹੋ ਕੇ ਕੰਮ ਕੀਤਾ ਅਤੇ ਸਭ ਤੋਂ ਵਧ-ਚੜ੍ਹ ਕੇ ਕੁਰਬਾਨੀਆਂ ਕੀਤੀਆਂ ਉਸ ਦੇਸ਼ ਦੇ ਬਹੁਗਿਣਤੀ ਲੋਕਾਂ ਦਾ ਸੱਤਾ 'ਤੇ ਕਾਬਜ਼ ਹੋ ਕੇ ਉਸੇ ਪੰਥ ਨੂੰ ਸਮੂਹਿਕ ਹਮਲਿਆਂ ਦਾ ਨਿਸ਼ਾਨਾ ਬਣਾਉਣਾ ਸਿਰੇ ਦੀ ਅਕ੍ਰਿਤਘਣਤਾ ਹੀ ਤਾਂ ਹੈ। ਮੁੱਢਲਾ ਦੋਸ਼ ਬਹੁਗਿਣਤੀ ਲੋਕਾਂ ਦੇ ਪ੍ਰਤੀਨਿਧ ਕੁਝ ਕੁ ਸ਼ਾਸਕਾਂ-ਪ੍ਰਸ਼ਾਸਕਾਂ ਦਾ ਹੈ ਜੋ ਲੋਕਤੰਤਰ ਦੇ ਨਾਮ 'ਤੇ ਸਦਾ ਹੀ ਹੋਛੀ ਸਿਆਸਤ ਖੇਡਦੇ ਹਨ, ਲੋਕਾਂ ਨੂੰ ਮਜ਼੍ਹਬ, ਨਸਲ, ਜਾਤ, ਇਲਾਕੇ ਅਤੇ ਭਾਸ਼ਾ ਆਦਿ ਦੇ ਸਵਾਲਾਂ 'ਤੇ ਇਕ ਦੂਜੇ ਨਾਲ ਲੜਾਉਂਦੇ ਹਨ, ਖ਼ੁਦ ਹੀ ਵਾਤਾਵਰਨ ਵਿਚ ਇਕ ਦੂਜੇ ਪ੍ਰਤੀ ਘਿਰਣਾ ਤੇ ਨਫ਼ਰਤ ਦਾ ਜ਼ਹਿਰ ਘੋਲਦੇ ਹਨ। ਇਸ ਤੋਂ ਕਈ ਕਦਮ ਅੱਗੇ ਜਾਂਦਿਆਂ ਜ਼ਰ-ਖਰੀਦ ਗੁੰਡੇ ਘੱਲ ਕੇ ਦੇਸ਼ ਦੇ ਅਮਨ-ਚੈਨ ਨਾਲ ਰਹਿ ਰਹੇ ਤੇ ਦੇਸ਼ ਦੇ ਵਿਕਾਸ ਵਿਚ ਕਈ ਤਰ੍ਹਾਂ ਨਾਲ ਹਿੱਸਾ ਪਾ ਰਹੇ ਲੋਕਾਂ ਦੀ ਕਤਲੋਗਾਰਤ ਕਰਾਉਂਦੇ ਹਨ।*

*ਸਾਡੇ ਦੇਸ਼ ਵਿਚ ਉਕਤ ਘੋਰ ਅਨਿਆਂ ਦਹਾਕਿਆਂ ਤੋਂ ਵਰਤ ਰਿਹਾ ਹੈ। ਜੂਨ ੧੯੮੪ ਅਤੇ ਨਵੰਬਰ ੧੯੮੪ ਵਿਚ ਸਿੱਖ ਪੰਥ ਉੱਪਰ ਤਥਾਕਥਿਤ ਆਪਣਿਆਂ ਨੇ ਸਿੱਖ ਨਸਲਕੁਸ਼ੀ ਦਾ ਜਿਹੜਾ ਕੁਚੱਕਰ ਚਲਾਇਆ ਉਹ ਘੋਰ ਅਨਿਆਂ ਦਾ ਸਿਖਰ ਕਿਹਾ ਜਾ ਸਕਦਾ ਹੈ। ਭਾਰਤ ਵਿਚ ਹੋਏ ਇਸ ਸਿੱਖ ਨਸਲਕੁਸ਼ੀ ਦੀਆਂ ਬਹੁਤ ਸਾਰੀਆਂ ਘਟਨਾਵਾਂ ਸਮੇਂ ਦੀ ਧੂੜ ਥੱਲੇ ਦਬ ਕੇ ਰਹਿ ਗਈਆਂ ਹਨ। ਹਰਿਆਣਾ ਪ੍ਰਾਂਤ ਦੇ ਮੌਜੂਦਾ ਰਿਵਾੜੀ ਜ਼ਿਲ੍ਹੇ ਦੇ ਹੋਂਦ ਚਿੱਲੜ ਨਾਮਕ ਪਿੰਡ ਦੇ ਸਿੱਖ ਪਰਵਾਰਾਂ ਦੀ ਨਸਲਕੁਸ਼ੀ ਦਾ ਕਾਰਾ ਸਾਸ਼ਕਾਂ-ਪ੍ਰਸ਼ਾਸਕਾਂ, ਉਨ੍ਹਾਂ ਦੇ ਟੁੱਕੜਬੋਚ ਕਾਰਕੁੰਨਾਂ ਨੇ ਕਰਨ ਮਗਰੋਂ ਇਸ ਦੇ ਸੱਚ ਨੂੰ ਨਸ਼ਰ ਹੋਣ ਤੋਂ ਵੀ ਹੁਣ ਤਕ ਲੱਗਭਗ ਲੁਕਾਈ ਰੱਖਿਆ ਹੈ। ਇਸ ਹੌਲਨਾਕ ਕਾਂਡ ਦੇ ਵੇਰਵੇ ਲੱਗਭਗ ੨੬ ਵਰ੍ਹਿਆਂ ਦੇ ਇਕ ਬਹੁਤ ਲੰਮੇ ਅੰਤਰਾਲ ਮਗਰੋਂ ਕੁਝ ਸਾਹਸ ਤੇ ਜ਼ੁਰੱਅਤ ਵਿਖਾਉਣ ਵਾਲੇ ਸ਼ਖਸਾਂ ਦੇ ਉਚੇਚੇ ਯਤਨਾਂ ਕਰਕੇ ਸਾਹਮਣੇ ਆ ਰਹੇ ਹਨ। ਖਾਸ ਕਰਕੇ ਦੇਸ਼ ਦੇ ਪ੍ਰਿੰਟ ਮੀਡੀਏ ਦੁਆਰਾ ਲੱਗਭਗ ਲੁਕੇ ਰਹੇ ਇਸ ਘੋਰ ਜ਼ੁਲਮ ਨੂੰ ਜੱਗ-ਜ਼ਾਹਰ ਕਰਨ ਦਾ ਸਿਲਸਿਲਾ ਬਹੁਤ ਦੇਰੀ ਨਾਲ ਚੁੱਕਿਆ ਇਕ ਦਰੁੱਸਤ ਕਦਮ ਕਿਹਾ ਜਾ ਸਕਦਾ ਹੈ।*

*੨ ਨਵੰਬਰ ੧੯੮੪ ਨੂੰ ਹਰਿਆਣਾ ਦੇ ਰਿਵਾੜੀ ਜ਼ਿਲ੍ਹੇ ਦੇ ਵਿਚ ਪੈਂਦੇ ਪਿੰਡ ਹੋਂਦ ਚਿੱਲੜ ਦੀ ਸਾਰੀ ਦੀ ਸਾਰੀ ਸਿੱਖ ਵੱਸੋਂ ਨੂੰ ਮਾਰ-ਮੁਕਾਉਣ ਵਾਸਤੇ ਇਕ ਬਹੁਤ ਹੀ ਯੋਜਨਾਬੱਧ ਰੂਪ ਵਿਚ ੩੦੦ ਦੇ ਲੱਗਭਗ ਜ਼ਰ-ਖਰੀਦ ਗੁੰਡਿਆਂ ਦੁਆਰਾ ਅੱਗ ਦੀ ਖੇਡ ਤੇ ਖ਼ੂਨ ਦੀ ਹੋਲੀ ਖੇਡੇ ਜਾਣ ਦੇ ਸੱਚ ਤੋਂ ਪਰਦਾ ਲੱਥਾ ਹੈ। ਸਰਪੰਚ ਸ੍ਰੀ ਧਨਪਤ ਸਿੰਘ ਯਾਦਵ ਨਾਮਕ ਇਕ ਮੌਕੇ ਦੇ ਚਸ਼ਮਦੀਦ*

*ਗਵਾਹ ਦੇ ਦੱਸਣ ਮੁਤਾਬਕ ਸਵੇਰੇ ੧੦ ਵਜੇ ਦੇ ਕਰੀਬ ੨੫੦ ਤੋਂ ੩੦੦ ਤਕ ਦੀ ਗਿਣਤੀ ਵਿਚ ਇਕ ਹਿੰਸਕ ਭੀੜ ਬਾਹਰੋਂ ਰੋਡਵੇਜ਼ ਦੀ ਬੱਸ ਅਤੇ ਟਰੱਕਾਂ ਵਿਚ ਲਿਆ ਕੇ ਇਸ ਪਿੰਡ ਵਿਚ ਉਤਾਰੀ ਗਈ। ਇਸ ਭੀੜ ਕੋਲ ਲੋਹੇ ਦੀਆਂ ਰਾਡਾਂ ਅਤੇ ਡੀਜ਼ਲ ਤੇਲ ਦੀਆਂ ਭਰੀਆਂ ਹੋਈਆਂ ਕੈਨੀਆਂ ਆਦਿ ਸਨ। ਉਨ੍ਹਾਂ ਨੂੰ ਉਕਤ ਪਿੰਡ ਤੋਂ ਲੱਗਭਗ ਇਕ ਕਿਲੋਮੀਟਰ ਉਰ੍ਹਾਂ ਉਤਾਰਿਆ ਗਿਆ। ਪਿੰਡ ਹੋਂਦ ਵਿਚ ੧੩ ਸਿੱਖ ਪਰਵਾਰ ਰਹਿ ਰਹੇ ਸਨ। ਇਹ ਸਾਰੇ ਦੇ ਸਾਰੇ ਪਾਕਿਸਤਾਨ ਬਣਨ ਸਮੇਂ ਉਧਰੋਂ ਇਧਰ ਆ ਕੇ ਵੱਸੇ ਹੋਏ ਸਨ। ਹੋਂਦ ਸਮੇਤ ਤਿੰਨ ਪਿੰਡਾਂ ਦੇ ਉਸ ਵੇਲੇ ਦੇ ਸਰਪੰਚ ਇਸ ਭਲੇ ਸ਼ਖ਼ਸ ਨੇ ਹਿੰਸਕ ਭੀੜ ਨੂੰ ਆਪਣੇ ਪੰਜ ਕੁ ਹਮਖਿਆਲ ਸਾਥੀਆਂ ਨਾਲ ਬੇਕਸੂਰ ਸਿੱਖਾਂ 'ਤੇ ਹਮਲਾ ਕਰਨ ਤੋਂ ਰੋਕਣ ਦਾ ਹਰ ਸੰਭਵ ਯਤਨ ਕੀਤਾ ਪਰ ਉਨ੍ਹਾਂ ਨੂੰ ਇਸ ਪਰਉਪਕਾਰੀ ਮਿਸ਼ਨ ਵਿਚ ਸਫਲਤਾ ਨਾ ਮਿਲ ਸਕੀ। ਇਉਂ ੩੨ ਸਿੱਖ ਵਿਅਕਤੀ ਇਸਤਰੀਆਂ ਤੇ ਬੱਚਿਆਂ ਸਮੇਤ ਕੋਹ-ਕੋਹ ਕੇ ਖ਼ਤਮ ਕਰ ਦਿੱਤੇ ਗਏ। ਇਸ ਸੰਬੰਧ ਵਿਚ ਸਥਾਨਕ ਥਾਣੇ ਵਿਚ ਰਿਪੋਰਟ ਵੀ ਦਰਜ ਹੋਈ ਪਰ ਇਸ ਦੁਖਦਾਇਕ ਕਾਂਡ ਉੱਪਰ ਪਰਦਾਪੋਸ਼ੀ ਦਾ ਸਿਲਸਿਲਾ ਕਈ ਪੱਧਰਾਂ 'ਤੇ ਚਲਾਇਆ ਗਿਆ। ਸਿੱਖਾਂ ਦੇ ਪਿਆਰੇ ਸਥਾਨਕ ਗੁਰਦੁਆਰਾ ਸਾਹਿਬ ਦੀ ਇਮਾਰਤ ਨੂੰ ਅੱਗ ਲਾ ਕੇ ਸਾੜ ਕੇ ਸਰਬ ਸਾਂਝੀਵਾਲਤਾ ਦੇ ਪ੍ਰਤੀਕ ਪਾਵਨ ਧਰਮ-ਅਸਥਾਨ ਦਾ ਘੋਰ ਅਪਮਾਨ ਕੀਤਾ ਗਿਆ। ਸੰਬੰਧਿਤ ਸਿੱਖ ਪਰਵਾਰਾਂ ਦੇ ਕੁਝ ਜੀਅ ਜਿਵੇਂ-ਕਿਵੇਂ ਆਪਣੀਆਂ ਜਾਨਾਂ ਤਾਂ ਬਚਾਉਣ 'ਚ ਸਫਲ ਹੋ ਗਏ ਪਰ ਆਪ ਇੰਨੇ ਵੱਡੇ ਦੁਖਦਾਇਕ ਸਦਮੇ ਕਾਰਨ ਨਾ ਤਾਂ ਉਹ ਉੱਥੇ ਰਹਿਣ ਵਾਸਤੇ ਮਾਨਸਿਕ-ਆਤਮਿਕ ਪੱਧਰ 'ਤੇ ਤਿਆਰ ਸਨ ਤੇ ਨਾ ਹੀ ਉਨ੍ਹਾਂ ਨੂੰ ਸਰਕਾਰੀ ਅਧਿਕਾਰੀਆਂ ਦੁਆਰਾ ਸੁਰੱਖਿਅਤਾ ਦਾ ਲੋੜੀਂਦਾ ਵਿਸ਼ਵਾਸ ਦਿਵਾਇਆ ਜਾ ਸਕਿਆ। ਕਾਤਲ ਹਮਲਾਵਰਾਂ ਨੇ ਮਕਾਨ ਤਾਂ ਖੰਡਰ ਬਣਾ ਹੀ ਦਿੱਤੇ ਸਨ ਨਾਲ ਹੀ ਸਥਾਨਕ ਸੁਆਰਥੀ ਤੱਤਾਂ ਨੇ ਪੀੜਤ ਲੋਕਾਂ ਨੂੰ ਆਰਥਿਕ ਲੁੱਟ-ਖਸੁੱਟ ਦਾ ਵੀ ਸ਼ਿਕਾਰ ਬਣਾਇਆ। ਜ਼ਮੀਨਾਂ ਰੂਪੀ ਸੰਪਤੀ ਵੀ ਇਨ੍ਹਾਂ ਤੋਂ ਕੌਡੀਆਂ ਦੇ ਭਾਅ ਖੋਹ ਲਈ ਗਈ। ਸੋ ਬਾਕੀ ਬਚੇ ਜੀਅ ਮੁੱਖ ਤੌਰ 'ਤੇ ਬਠਿੰਡੇ ਅਤੇ ਲੁਧਿਆਣੇ ਆ ਕੇ ਰਹੇ ਅਤੇ ਦੁੱਖ-ਸੰਤਾਪ ਨੂੰ ਸੀਨੇ ਵਿਚ ਲੁਕਾਈ ਰੋਜ਼ੀ-ਰੋਟੀ ਲਈ ਹੱਥ-ਪੈਰ ਮਾਰਦੇ ਰਹੇ।*

*ਭਾਵੇਂ ਕਿਹਾ ਜਾਂਦਾ ਹੈ ਕਿ ਸਮਾਂ ਜ਼ਖ਼ਮਾਂ ਨੂੰ ਕੁਝ ਹੱਦ ਤਕ ਭਰਦਾ ਹੈ ਪਰ ਅਜਿਹੇ ਜ਼ਖ਼ਮ ਜੋ 'ਆਪਣਿਆਂ' ਵੱਲੋਂ ਦਿੱਤੇ ਜਾਂਦੇ ਹਨ ਇਨ੍ਹਾਂ ਦਾ ਭਰਨਾ ਬੜਾ ਔਖਾ ਹੁੰਦਾ ਹੈ। ਜਿਸ ਤਨ ਨੂੰ ਲੱਗਦੀ ਹੈ ਉਸੇ ਤਨ ਵਿਚ ਵਾਸ ਕਰਨ ਵਾਲੀ ਆਤਮਾ ਨੂੰ ਹੀ ਇਸ ਪੀੜ ਦਾ ਅਹਿਸਾਸ ਹੁੰਦਾ ਹੈ। ਸੱਚੀ ਗੱਲ ਤਾਂ ਇਹ ਹੈ ਕਿ ਇਨ੍ਹਾਂ ਦੁਖਿਆਰਿਆਂ ਨੂੰ ਆਪਣਾ ਦੁੱਖ ਸਹੀ ਤਰ੍ਹਾਂ ਪ੍ਰਗਟਾਉਣ ਦਾ ਸਮਾਂ ਹੀ ਨਹੀਂ ਮਿਲਿਆ। ਹੁਣ ਜਦੋਂ ਦੁਖਦਾਇਕ ਨਸਲਕੁਸ਼ੀ ਕਾਂਡ ਤੋਂ ਪਰਦਾ ਉੱਠਿਆ ਹੀ ਹੈ ਤਾਂ ਮੌਜੂਦਾ ਰਾਜ ਸਰਕਾਰ ਅਤੇ ਕੇਂਦਰੀ ਸਰਕਾਰ ਦੀ ਇਹ ਸੰਵਿਧਾਨਕ ਜ਼ਿੰਮੇਵਾਰੀ ਬਣਦੀ ਹੈ ਕਿ ਉਹ ਦੋਸ਼ੀਆਂ ਦੀ ਸ਼ਨਾਖਤ ਕਰਕੇ ਉਨ੍ਹਾਂ ਨੂੰ ਗ੍ਰਿਫਤਾਰ ਕਰੇ ਅਤੇ ਉਨ੍ਹਾਂ ਨੂੰ ਢੁਕਵੀਆਂ ਸਜ਼ਾਵਾਂ ਦਿਵਾਏ।*

*ਇਹ ਇਕ ਅਜਿਹਾ ਕਾਂਡ ਹੈ ਜਿਸ ਦੇ ਦੋਸ਼ੀਆਂ ਦੀ ਪਛਾਣ ਹੋ ਸਕਦੀ ਹੈ। ਇਸ ਕਾਂਡ ਦੇ ਸਥਾਨਕ ਚਸ਼ਮਦੀਦ ਗਵਾਹ ਵੀ ਮੌਜੂਦ ਹਨ। ਪੀੜਤਾਂ ਨੂੰ ਇਨਸਾਫ਼ ਦਿਵਾਉਣ ਦੇ ਸੁਹਿਰਦ ਯਤਨ ਹੋਣੇ ਚਾਹੀਦੇ ਹਨ।*

*ਇਹ ਨਸਲਕੁਸ਼ੀ ਕਾਂਡ ਜੱਗ-ਜ਼ਾਹਰ ਕਰਨ ਲਈ ਸਿੱਖਾਂ ਦੀ ਚੁਣੀ ਹੋਈ ਪ੍ਰਤੀਨਿਧ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਜਿੱਥੇ ਆਪਣੀ ਪ੍ਰਤੀਨਿਧ ਟੀਮ ਸੰਬੰਧਿਤ ਨਸਲਕੁਸ਼ੀ*

*ਕਾਂਡ ਦੇ ਘਟਨਾ-ਸਥਲ 'ਤੇ ਭੇਜ ਕੇ ਲੋੜੀਂਦੀ ਜਾਣਕਾਰੀ ਹਾਸਲ ਕਰਨ ਦਾ ਉੱਦਮ ਕੀਤਾ ਉੱਥੇ ਸ਼ਹੀਦ ਕੀਤੇ ਗਏ ਸਿੱਖਾਂ ਦੀਆਂ ਵਿੱਛੜੀਆਂ ਰੂਹਾਂ ਦੀ ਆਤਮਿਕ ਸ਼ਾਂਤੀ ਵਾਸਤੇ ਸ੍ਰੀ ਅਕਾਲ ਤਖ਼ਤ ਸਾਹਿਬ ਸ੍ਰੀ ਅੰਮ੍ਰਿਤਸਰ ਵਿਖੇ ੪ ਮਾਰਚ ੨੦੧੧ ਨੂੰ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਪੁਆ ਕੇ ਉਨ੍ਹਾਂ ਦੀ ਆਤਮਾ ਦੀ ਸ਼ਾਂਤੀ ਲਈ ਅਰਦਾਸ ਵੀ ਕੀਤੀ ਗਈ। ਇਸ ਵਿਚ ਸਾਰੀਆਂ ਸਿੱਖ-ਜਥੇਬੰਦੀਆਂ ਨੇ ਸ਼ਮੂਲੀਅਤ ਕੀਤੀ ਅਤੇ ਸੰਸਥਾ ਨੂੰ ਭਰਪੂਰ ਤੇ ਸਾਰਥਕ ਸਹਿਯੋਗ ਦਿੱਤਾ। ਸੰਸਥਾ ਨੇ ਆਪਣੀ ਸਮਰੱਥਾ ਤੇ ਸਾਧਨਾਂ ਅਨੁਸਾਰ ਪੀੜਤ ਪਰਵਾਰਾਂ ਨੂੰ ਬਣਦੀ-ਸਰਦੀ ਮਾਇਕ ਮਦਦ ਭੇਟ ਰੂਪ 'ਚ ਤਤਕਾਲ ਹੀ ਦੇ ਕੇ ਆਪਣੇ ਫਰਜ਼ ਦੀ ਅਦਾਇਗੀ ਕਰਨ ਦਾ ਯਤਨ ਕੀਤਾ ਹੈ। ਪਰ ਪੀੜਤਾਂ ਨੂੰ ਸਰਕਾਰ ਵੱਲੋਂ ਢੁਕਵਾਂ ਇਨਸਾਫ ਜਲਦੀ ਤੋਂ ਜਲਦੀ ਦੇਣਾ ਬਣਦਾ ਹੈ ਕਿਉਂਕਿ ਦੇਰ ਤਾਂ ਪਹਿਲਾਂ ਹੀ ਬਹੁਤ ਹੋ ਚੁੱਕੀ ਹੈ।*

*ਇਕ ਨਿਆਂਇਕ ਕਮਿਸ਼ਨ ਬਣਾ ਕੇ ਉਸ ਕਮਿਸ਼ਨ ਨੂੰ ਬਿਨਾਂ ਕਿਸੇ ਬਾਹਰੀ ਪ੍ਰਭਾਵ ਦੇ ਸਹੀ ਤਰ੍ਹਾਂ ਕੰਮ ਕਰਨ ਦੇਣ ਦੀ ਅਤੇ ਕਮਿਸ਼ਨ ਦੀ ਜਾਂਚ ਦਾ ਕੰਮ ਮਿੱਥੇ ਸਮੇਂ ਵਿਚ ਨਿਪਟਾਉਣ ਲਈ ਸਾਜਗਾਰ ਮਾਹੌਲ ਦੀ ਲੋੜ ਹੈ। ਨਸਲਕੁਸ਼ੀ ਕਾਂਡ ਤੋਂ ਪਰਦਾ ਚੁੱਕਣ ਵਾਲੇ ਪੱਤਰਕਾਰ ਉੱਪਰ ਹਮਲਾ ਕਰਨ ਦੀ ਖਬਰ ਵੀ ਆਈ ਹੈ ਜੋ ਬੇਹੱਦ ਮਾੜੀ ਗੱਲ ਹੈ। ਅਜਿਹੀਆਂ ਸੰਭਾਵੀ ਘਟਨਾਵਾਂ ਨੂੰ ਰੋਕਣ ਵਾਸਤੇ ਕਈ ਪੱਧਰਾਂ 'ਤੇ ਸਾਰੀਆਂ ਸੰਬੰਧਿਤ ਧਿਰਾਂ ਨੂੰ ਚੇਤਨਤਾ, ਸਾਵਧਾਨੀ ਅਤੇ ਕਾਰਜਸ਼ੀਲਤਾ ਵਿਖਾਉਣੀ ਪਵੇਗੀ। ਕਾਂਡ ਤੋਂ ਪਰਦਾ ਚੁੱਕਣ ਵਾਲੇ ਪੱਤਰਕਾਰ ਵੀਰ ਤਾਂ ਹਾਰਦਿਕ ਸ਼ਾਬਾਸ਼ ਦੇ ਅਧਿਕਾਰੀ ਹਨ। ਸਾਨੂੰ ਸਮੂਹ ਸਿੱਖਾਂ ਨੂੰ ਸਿੱਖ ਨਸਲਕੁਸ਼ੀ ਦੇ ਇਸ ਕਾਂਡ ਸੰਬੰਧੀ ਆਯੋਜਿਤ ਅਰਦਾਸ ਸਮਾਗਮ ਵਿਚ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਮਾਨਯੋਗ ਜਥੇਦਾਰ ਸਿੰਘ ਸਾਹਿਬ ਗਿਆਨੀ ਗੁਰਬਚਨ ਸਿੰਘ ਹੋਰਾਂ ਵੱਲੋਂ ਸਵੈ-ਰੱਖਿਆ ਹਿਤ ਸ਼ਸਤਰਬਧ ਹੋਣ ਦੀ ਦਿੱਤੀ ਪ੍ਰੇਰਨਾ ਨੂੰ ਅਮਲ 'ਚ ਲਿਆਉਣਾ ਸਮੇਂ ਦੀ ਲੋੜ ਹੈ ਕਿਉਂਕਿ ਦੇਸ਼ ਵਿਚ ਅੱਜ ਵੀ ਲੋਕਾਂ ਨੂੰ ਜ਼ੁਲਮ-ਜਬਰ ਦਾ ਸ਼ਿਕਾਰ ਬਣਾਉਣ ਵਾਲੇ ਤੱਤ ਮੌਜੂਦ ਹਨ। ਸੰਬੰਧਿਤ ਉਕਤ ਸਿੱਖ ਨਸਲਕੁਸ਼ੀ ਕਾਂਡ ਸਮੇਂ ਪੀੜਤ ਪਰਵਾਰਾਂ 'ਚੋਂ ਇਕ ਸਿੱਖ ਵਿਅਕਤੀ ਸ਼ਸਤਰ ਦੀ ਸਹੀ ਸਮੇਂ ਸਦਵਰਤੋਂ ਕਰਕੇ ਆਪਣੀ ਤੇ ਆਪਣੇ ਪਰਵਾਰ ਦੀ ਸੁਰੱਖਿਆ ਕਰਨ ਵਿਚ ਸਫਲ ਰਿਹਾ ਸੀ ਵਰਨਾ ਹੋ ਸਕਦਾ ਸੀ ਉਹ ਵੀ ਆਪਣੀ ਜਾਨ ਦੀ ਤੇ ਆਪਣੇ ਪਰਵਾਰ ਦੀ ਸੁਰੱਖਿਆ ਨਾ ਕਰ ਸਕਦਾ।*

*ਜਿਵੇਂ ਹੋਂਦ ਚਿੱਲੜ ਸਿੱਖ ਨਸਲਕੁਸ਼ੀ ਦਾ ਕਾਂਡ ਜੱਗ-ਜ਼ਾਹਰ ਹੋਇਆ ਹੈ ਇਵੇਂ ਹੀ ਹਰਿਆਣਾ ਪ੍ਰਾਂਤ ਦੇ ਹੀ ਗੁੜਗਾਉਂ ਜ਼ਿਲ੍ਹੇ 'ਚ ਸਥਿਤ ਪਟੌਦੀ ਨਾਮਕ ਕਸਬੇ ਵਿਚ ਵੀ ਇਕ ਸਿੱਖ ਨਸਲਕੁਸ਼ੀ ਕਾਂਡ ਉਸੇ ਸਮੇਂ ਵਾਪਰੇ ਹੋਣ ਦਾ ਵੀ ਪਤਾ ਲੱਗਾ ਹੈ। ਉਸ ਕਾਂਡ ਸੰਬੰਧੀ ਵੀ ਹੋਰ ਵਿਸਤ੍ਰਿਤ ਵੇਰਵੇ ਇਕੱਤ੍ਰਿਤ ਹੋਣੇ ਚਾਹੀਦੇ ਹਨ ਅਤੇ ਉਸ ਦੀ ਜਾਂਚ ਕਰਵਾ ਕੇ ਪੀੜਤਾਂ ਨੂੰ ਇਨਸਾਫ ਅਤੇ ਦੋਸ਼ੀਆਂ ਦੀ ਪਛਾਣ ਤੇ ਉਨ੍ਹਾਂ ਨੂੰ ਸਜ਼ਾਵਾਂ ਨੂੰ ਯਕੀਨੀ ਬਣਾਉਣ ਵਾਸਤੇ ਸਿੱਖ-ਪੰਥ ਨੂੰ ਵਕਤ ਦੇ ਰਾਜਨੀਤਿਕ ਪ੍ਰਬੰਧ ਵਿਚ ਭਰਪੂਰ ਯਤਨ ਕਰਨੇ ਪੈਣਗੇ।*

*ਸਿੱਖ ਪੰਥ ਨੂੰ ਨਿਆਂ ਦੇਣ ਤੋਂ ਵਕਤ ਦਾ ਰਾਜਸੀ ਨਿਜ਼ਾਮ ਲੰਮੇ ਸਮੇਂ ਤੋਂ ਇਨਕਾਰੀ ਹੁੰਦਾ ਆ ਰਿਹਾ ਹੈ ਪਰ ਜੇਕਰ ਸਿੱਖ ਪੰਥ ਆਪਣੇ ਗੁਰੂ ਸਾਹਿਬਾਨ ਵੱਲੋਂ ਬਖਸ਼ੇ ਪੰਥਕ ਪਿਆਰ, ਆਪਸੀ ਜਥੇਬੰਦਕ ਮਜ਼ਬੂਤੀ ਤੇ ਇਕਮੁੱਠਤਾ ਨੂੰ ਸਹੀ ਸੱਚੇ ਰੂਪ ਵਿਚ ਬਰਕਰਾਰ ਰੱਖਣ ਦੀ ਦਿਸ਼ਾ ਵਿਚ ਨਿੱਗਰ ਕਦਮ ਵਧਾਉਂਦਾ ਰਿਹਾ ਤਾਂ ਉਹ ਦਿਨ ਦੂਰ ਨਹੀਂ ਜਦੋਂ ਦੋਸ਼ੀ ਆਪਣੇ ਕੀਤੇ ਦਾ ਫਲ ਭੁਗਤਣਗੇ ਤੇ ਅਨਿਆਂ ਦਾ ਲਗਾਤਾਰ ਵਰਤਾਇਆ ਜਾ ਰਿਹਾ ਵਰਤਾਰਾ ਹੱਕ-ਸੱਚ ਤੇ ਨਿਆਂ ਦੀ ਵਿਵਸਥਾ ਵਿਚ ਬਦਲਾਉਣਾ ਅਸੰਭਵ ਨਹੀਂ ਹੋਵੇਗਾ।* ■

# ਵੈਸਾਖੀ: ਖ਼ਾਲਸਾ ਸਿਰਜਣਾ ਦਿਵਸ

*-ਜਥੇ: ਅਵਤਾਰ ਸਿੰਘ**

ਅਰਬੀ ਭਾਸ਼ਾ ਦੇ ਸ਼ਬਦ 'ਖਾਲਸਾ' ਦਾ ਅਰਥ ਪੂਰੀ ਤਰ੍ਹਾਂ ਖਰਾ, ਪੂਰੀ ਤਰ੍ਹਾਂ ਸ਼ੁੱਧ ਹੁੰਦਾ ਹੈ ਅਰਥਾਤ ਜਿਸ ਵਿਚ ਕੋਈ ਮਿਲਾਵਟ ਨਹੀਂ ਹੈ। ਇਸ ਦਾ ਵਿਦਵਾਨਾਂ ਨੇ ਇਕ ਹੋਰ ਅਰਥ ਵੀ ਕੀਤਾ ਹੈ— ਉਹ ਜਾਇਦਾਦ ਜੋ ਸਿੱਧੀ ਬਾਦਸ਼ਾਹ ਦੇ ਅਧੀਨ ਹੈ। ਇਵੇਂ ਸਾਹਿਬ-ਏ-ਕਮਾਲ ਕਲਗੀਧਰ ਪਾਤਸ਼ਾਹ ਦੁਆਰਾ ਸਾਜਿਆ ਖਾਲਸਾ ਪੰਥ ਆਪਣੇ ਨਾਮ ਦੇ ਅਨੁਕੂਲ ਪੂਰੀ ਤਰ੍ਹਾਂ ਖਰਾ, ਪੂਰੀ ਤਰ੍ਹਾਂ ਸ਼ੁੱਧ ਹੁੰਦਾ ਹੋਇਆ ਇਹ ਸਿੱਧੇ ਰੂਪ ਵਿਚ ਸਰਬ ਸ਼ਕਤੀਮਾਨ ਪਰਮਾਤਮਾ ਦੇ ਅਧੀਨ ਹੈ। ਇਹ ਅਕਾਲ ਪੁਰਖ ਦੀ ਆਪਣੀ ਜਾਇਦਾਦ ਹੈ। ਸੱਚੀ ਗੱਲ ਤਾਂ ਇਹ ਹੈ ਕਿ ਸਾਹਿਬ-ਏ-ਕਮਾਲ ਦੁਆਰਾ 'ਖਾਲਸਾ' ਰੂਪੀ ਕ੍ਰਿਸ਼ਮਾ ਜਾਂ ਚਮਤਕਾਰ ਸਾਕਾਰ ਕਰ ਦਿੱਤਾ ਗਿਆ ਹੈ। ਇਹ ਕ੍ਰਿਸ਼ਮਾ ਸੱਚੇ ਪਾਤਸ਼ਾਹ ਨੇ ਸੰਮਤ ੧੭੫੬ ਬਿਕ੍ਰਮੀ ਅਰਥਾਤ ਸੰਨ ੧੬੯੯ ਈ: ਵਿਚ ਪ੍ਰਗਟ ਕਰ ਕੇ ਦਿਖਾਇਆ। ਇਸ ਕ੍ਰਿਸ਼ਮੇ ਨੂੰ ਤੱਕ ਕੇ ਸੰਸਾਰ ਨੂੰ ਅਸਚਰਜਤਾ ਦਾ ਅਹਿਸਾਸ ਹੋਣਾ ਸੁਭਾਵਿਕ ਸੀ। ਗੁਰੂ ਜੀ ਦੇ ਸਾਜੇ-ਨਿਵਾਜੇ ਖਾਲਸੇ ਨੂੰ ਤੱਕ ਕੇ ਹੀ ਸੰਸਾਰ ਅਸਚਰਜਤਾ ਦੇ ਆਲਮ 'ਚ ਵਿਚਰਨ ਲੱਗਾ। ਜਦੋਂ ਖਾਲਸੇ ਨੇ ਇਸ ਧਰਤੀ ਉੱਪਰ ਕਾਰਨਾਮੇ ਕਰ ਵਿਖਾਏ ਉਦੋਂ ਅਸਚਰਜਤਾ ਦੀ ਸਿਖਰ ਸੰਸਾਰ ਨੂੰ ਮਹਿਸੂਸ ਹੋ ਰਹੀ ਸੀ।

ਵੈਸਾਖੀ ਭਾਵੇਂ ਇਕ ਪ੍ਰਾਚੀਨ ਕਾਲ ਤੋਂ ਮਨਾਇਆ ਜਾ ਰਿਹਾ ਤਿਉਹਾਰ ਸੀ ਪਰ ਸਿੱਖਾਂ ਵਾਸਤੇ ਖਾਲਸਾ ਪੰਥ ਦੀ ਸਾਜਣਾ ਹੋਣ ਮਗਰੋਂ ਵੈਸਾਖੀ ਦਾ ਮਹੱਤਵ ਅਸੀਮ ਹੋ ਗਿਆ। ਸਾਡੇ ਲਈ ਇਹ ਦਿਹਾੜਾ ਉਦੋਂ ਤੋਂ ਖਾਲਸਾ ਸਾਜਣਾ ਦਿਵਸ ਹੈ। ਖਾਲਸਾ ਪੰਥ ਦੀ ਸਾਜਣਾ ਹੋਣ ਨਾਲ ਵੈਸਾਖੀ ਖਾਸ ਕਰਕੇ ਭਾਗਾਂ ਵਾਲੀ ਬਣ ਗਈ ਕਿਉਂ ਜੋ ਇਸ ਦਿਹਾੜੇ ਇਸ ਨੂੰ ਨਵੇਂ ਅਰਥ ਮਿਲ ਗਏ। ਖਾਲਸਾ ਸਾਜਣਾ ਸਿੱਖ ਪੰਥ ਦਾ ਸਿਖਰਤਮ ਵਿਕਾਸ-ਵਿਗਾਸ ਹੈ। ਕੂੜ ਖਿਲਾਫ ਸਿੱਖ ਸੰਘਰਸ਼ ਪਹਿਲੇ ਪਾਤਸ਼ਾਹ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਵੇਲੇ ਤੋਂ ਹੀ ਜਾਰੀ ਹੋ ਗਿਆ ਸੀ। ਪਾਤਸ਼ਾਹ ਨੇ ਸਪਸ਼ਟ ਫ਼ਰਮਾਨ ਕੀਤਾ:

*ਜਉ ਤਉ ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ ਗਲੀ ਮੇਰੀ ਆਉ॥*
*ਇਤੁ ਮਾਰਗਿ ਪੈਰੁ ਧਰੀਜੈ॥ ਸਿਰੁ ਦੀਜੈ ਕਾਣਿ ਨ ਕੀਜੈ॥੨੦॥ (ਪੰਨਾ ੧੪੧੨)*

ਦਸਾਂ ਹੀ ਗੁਰੂ ਸਾਹਿਬਾਨ ਨੇ ਇਹੀ ਸਬਕ ਸਿੱਖ ਸੰਗਤਾਂ ਨੂੰ ਦ੍ਰਿੜ੍ਹ ਕਰਵਾਇਆ। ਇਸ ਪ੍ਰਕ੍ਰਿਆ ਦਾ ਅੰਤਮ ਸਿੱਟਾ ਖਾਲਸੇ ਦੀ ਸਿਰਜਣਾ ਦੇ ਰੂਪ ਵਿਚ ਸਮੂਹ ਸੰਸਾਰ ਦੇ ਸਾਹਮਣੇ ਦਸਮੇਸ਼ ਪਿਤਾ ਕਲਗੀਧਰ ਦੀ ਰਹਿਨੁਮਾਈ ਵਿਚ ੧੭੫੬ ਬਿਕ੍ਰਮੀ ਦੀ

---

** ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।*

ਵੈਸਾਖੀ ਵਾਲੇ ਦਿਹਾੜੇ ਸ੍ਰੀ ਅਨੰਦਪੁਰ ਸਾਹਿਬ ਦੀ ਪਾਵਨ ਧਰਤੀ ਉੱਪਰ ਸ੍ਰੀ ਕੇਸਗੜ੍ਹ ਸਾਹਿਬ ਦੇ ਪਵਿੱਤਰ ਅਸਥਾਨ 'ਤੇ ਸਾਕਾਰ ਹੋਇਆ। ਇਹ ਇਕ ਇਨਕਲਾਬੀ ਮੋੜ ਸੀ ਜੋ ਇਸ ਸੰਸਾਰ ਨੇ ਆਪਣੀਆਂ ਅੱਖਾਂ ਨਾਲ ਨਾ ਇਸ ਤੋਂ ਪਹਿਲਾਂ ਕਦੀ ਡਿੱਠਾ ਸੀ ਤੇ ਨਾ ਹੀ ਆਉਣ ਵਾਲੇ ਸਮਿਆਂ 'ਚ ਸੰਸਾਰ ਕਦੇ ਤੱਕ ਹੀ ਸਕੇਗਾ। ਖਾਲਸਾ ਪੰਥ ਦੀ ਸਿਰਜਣਾ ਗੁਰੂ ਪਾਤਸ਼ਾਹ ਨੇ ਆਪਣੇ ਸਿੱਖਾਂ ਨੂੰ ਤਲਵਾਰ ਦੀ ਤਿੱਖੀ ਧਾਰ ਉੱਪਰ ਪਰਖ ਕੇ ਕੀਤੀ ਸੀ। ਇਸ ਪੰਥ ਦੇ ਪਹਿਲੇ ਪ੍ਰਤੀਨਿਧ ਪੰਜ ਪਿਆਰੇ ਅਖਵਾਏ। ਇਨ੍ਹਾਂ ਪੰਜਾਂ ਪਿਆਰਿਆਂ ਨੇ ਆਪਣੇ ਸੀਸ ਸਤਿਗੁਰੂ ਨੂੰ ਪੂਰੀ ਤਰ੍ਹਾਂ ਸੌਂਪ ਦਿੱਤੇ ਅਤੇ ਸਿਰ ਦੇ ਕੇ ਹੀ ਇਹ ਪਿਆਰੇ ਦੀ ਉਪਾਧੀ ਅਤੇ 'ਖਾਲਸਾ' ਨਾਮਕਰਣ ਹਾਸਲ ਕਰ ਸਕੇ। ਇਹ ਪੰਜ ਪਿਆਰੇ ਖਾਲਸਾ ਪੰਥ ਦੀ ਵਿਆਪਕ ਪੱਧਰ 'ਤੇ ਸਿਰਜਣਾ ਦਾ ਆਧਾਰ ਬਣੇ। ਖਾਲਸਾ ਪੰਥ ਨੇ ਇਸ ਸਚਾਈ ਨੂੰ ਸਦਾ ਸਨਮੁਖ ਰੱਖਿਆ। ਆਪਾ ਵਾਰਨ ਦੀ ਜਿਸ ਕਸੌਟੀ ਨੂੰ ਪੰਜ ਪਿਆਰਿਆਂ ਨੇ ਪਹਿਲੀ ਵਾਰ ਹੋਂਦ ਵਿਚ ਲਿਆਂਦਾ ਉਸ ਉੱਪਰ ਸਾਰੇ ਖਾਲਸਾ ਪੰਥ ਨੇ ਪਹਿਰਾ ਦਿੱਤਾ ਤੇ ਉਸ ਨੂੰ ਸਦਾ ਕਾਇਮ ਰੱਖਿਆ। ਇਹ ਅਲੌਕਿਕ ਭੇਦ ਉਦੋਂ ਖੁੱਲ੍ਹਿਆ ਜਦੋਂ ਇਕ ਇਕੱਲਾ ਖਾਲਸਾ ਸਵਾ ਲੱਖ ਸਾਹਮਣੇ ਸੀਨਾ ਤਾਣ ਕੇ ਲੜਿਆ। ਖਾਲਸੇ ਨੇ ਇਉਂ 'ਸਵਾ ਲੱਖ' ਹੋਣ ਦਾ ਸਰਬੋਤਮ ਮਾਣ ਹਾਸਲ ਕੀਤਾ। ਚਮਕੌਰ ਦੀ ਗੜ੍ਹੀ ਵਿਚ ਚਾਲੀ ਭੁੱਖੇ-ਭਾਣੇ ਸਿੱਖ ਦਸ ਲੱਖ ਦੀ ਮੁਗ਼ਲਾਂ ਦੀ ਸ਼ਾਹੀ ਫੌਜ ਦੇ ਸਾਹਵੇਂ ਡਟ ਗਏ। ਖਾਲਸਾਈ ਫੌਜ ਨੇ ਇਤਿਹਾਸਕਾਰਾਂ ਨੂੰ ਚਮਕੌਰ ਦੇ ਯੁੱਧ ਨੂੰ ਸੰਸਾਰ ਦੀ ਸਭ ਤੋਂ ਅਸਾਵੀਂ ਜੰਗ ਲਿਖਣ ਵਾਸਤੇ ਆਪਣੇ ਉੱਚਤਮ ਹੌਂਸਲੇ ਤੇ ਬੀਰਤਾ ਦੀ ਸਿਖਰ ਦਰਸਾ ਕੇ ਹੀ ਮਜਬੂਰ ਕਰ ਦਿੱਤਾ ਸੀ।

ਦਸਮ ਪਾਤਸ਼ਾਹ ਨੇ ਖਾਲਸੇ ਦੀ ਸਿਰਜਣਾ ਕਰਦੇ ਸਮੇਂ ਇਸ ਵਿਚ ਸਵੈ-ਸੁਤੰਤਰਤਾ ਤੇ ਬਰਾਬਰੀ ਦਾ ਜਜ਼ਬਾ ਵੀ ਕੁੱਟ-ਕੁੱਟ ਕੇ ਭਰ ਦਿੱਤਾ ਸੀ। ਇੱਕੋ ਬਾਟੇ ਵਿਚ ਅੰਮ੍ਰਿਤ ਛਕਾਉਣ ਪਿੱਛੇ ਮੂਲ ਮੁੱਢਲੀ ਭਾਵਨਾ ਬਰਾਬਰੀ ਦੀ ਹੀ ਤਾਂ ਸੀ। ਭਾਵੇਂ ਜਾਤ-ਪਾਤ ਤੇ ਵਰਨ ਵੰਡ ਦੀਆਂ ਹੱਦਾਂ ਨੂੰ ਮਿਟਾਉਣ ਦਾ ਸਿਲਸਿਲਾ ਗੁਰੂ ਨਾਨਕ ਸਾਹਿਬ ਨੇ ਹੀ ਸ਼ੁਰੂ ਕੀਤਾ ਸੀ ਪਰੰਤੂ ਇਸ ਮਿਸ਼ਨ ਵਿਚ ਪੂਰਨ ਮੰਜ਼ਿਲ ਖਾਲਸਾ ਪੰਥ ਦੀ ਸਾਜਣਾ ਦੇ ਸਮੇਂ ਹੀ ਪ੍ਰਾਪਤ ਹੋਈ ਆਖੀ ਜਾ ਸਕਦੀ ਹੈ। ਦੂਰ-ਅੰਦੇਸ਼ ਗੁਰੂ ਪਾਤਸ਼ਾਹ ਜੀ ਚਾਹੁੰਦੇ ਸੀ ਕਿ ਕਿਧਰੇ ਸਦੀਆਂ ਤੋਂ ਚੱਲੇ ਆ ਰਹੇ ਜਾਤ-ਪਾਤ, ਛੂਤ-ਛਾਤ ਤੇ ਵਰਨ-ਵੰਡ ਦੇ ਬਚੇ-ਖੁਚੇ ਅੰਸ਼-ਮਾਤਰ ਵੀ ਉਨ੍ਹਾਂ ਦੁਆਰਾ ਸਾਜੇ ਖਾਲਸਾ ਪੰਥ ਵਿਚ ਨਜ਼ਰ ਨਾ ਆਉਣ। ਬਰਾਬਰੀ ਦੀ ਇਸ ਭਾਵਨਾ ਨੇ ਖਾਲਸਾ ਜੀ ਨੂੰ ਪੂਰੀ ਤਰ੍ਹਾਂ ਸਵੈ-ਸੁਤੰਤਰ ਬਣਾ ਦਿੱਤਾ। ਖਾਲਸਾ ਪੰਥ ਵਿਚ ਅਨੋਖਾ ਆਤਮ-ਵਿਸ਼ਵਾਸ ਪੈਦਾ ਹੋਇਆ।

ਗੁਰੂ ਕਲਗੀਧਰ ਜੀ ਸੱਚਮੁਚ ਸਾਹਿਬ-ਏ-ਕਮਾਲ ਹੋਏ ਹਨ। ਉਨ੍ਹਾਂ ਦੁਆਰਾ ਸਾਜਿਆ-ਨਿਵਾਜਿਆ ਖਾਲਸਾ ਪੰਥ ਸਰਬ-ਸ਼ਕਤੀਮਾਨ ਅਕਾਲ ਪੁਰਖ ਦੀ ਮੌਜ ਵਿਚ ਸਾਜਿਆ ਹੋਇਆ ਹੈ। ਇਸ ਵਿੱਚੋਂ ਅਕਾਲ ਪੁਰਖ ਦੇ ਅਨੰਤ ਗੁਣਾਂ ਦੇ ਦਰਸ਼ਨ-ਦੀਦਾਰ ਹੁੰਦੇ ਹਨ। ਖਾਲਸਾ ਹਰ ਕਿਸਮ ਦੀ ਸ਼ਖ਼ਸੀ ਗ਼ੁਲਾਮੀ ਤੋਂ ਮੁਕਤ ਹੈ। ਖਾਲਸਾ ਸਿੱਧੇ ਰੂਪ ਵਿਚ ਅਕਾਲ ਪੁਰਖ ਦੀ ਫੌਜ ਹੈ:

*ਖਾਲਸਾ ਅਕਾਲ ਪੁਰਖ ਕੀ ਫੌਜ।*
*ਪ੍ਰਗਟਿਓ ਖਾਲਸਾ ਪ੍ਰਮਾਤਮ ਕੀ ਮੌਜ।* *(ਸਰਬ ਲੋਹ ਗ੍ਰੰਥ)*

ਖਾਲਸਾ ਕੇਵਲ ਇੱਕ ਅਕਾਲ ਪੁਰਖ ਦਾ ਹੀ ਪੁਜਾਰੀ ਹੈ। ਖਾਲਸਾ ਇੱਕੋ ਇੱਕ ਆਸਰਾ ਉਸੇ ਅਕਾਲ ਪੁਰਖ ਦਾ ਹੀ ਲੈਂਦਾ ਹੈ। ਇਹ ਬਾਦਸ਼ਾਹੀ ਜਾਂ ਹੋਰ ਕਿਸੇ ਵੱਡੀ ਤੋਂ ਵੱਡੀ ਸੰਸਾਰੀ ਤਾਕਤ ਦਾ ਭੈਅ ਨਹੀਂ ਮੰਨਦਾ ਸਗੋਂ ਜ਼ੁਲਮ ਤੇ ਅਨਿਆਂ ਕਰਨ ਵਾਲੀਆਂ ਸਾਰੀਆਂ ਸੰਸਾਰਿਕ ਤਾਕਤਾਂ ਨਾਲ ਇਸ ਦਾ ਮੂਲ ਵਿਰੋਧ ਹੈ। ਇਹ ਕਿਸੇ ਵੀ ਕਿਸਮ ਦੇ ਖੋਟ ਤੇ ਰਲੇਵੇਂ ਨੂੰ ਨਹੀਂ ਸਵੀਕਾਰ ਸਕਦਾ ਕਿਉਂਕਿ ਇਹ ਖੁਦ ਖਾਲਸ ਹੈ। ਖਾਲਸੇ ਦੀ ਰੂਹ ਸਰਬ-ਸ਼ਕਤੀਮਾਨ ਪਰਮਾਤਮਾ ਨਾਲ ਸਦਾ ਇਕਮਿਕ ਤੇ ਇਕਸੁਰ ਹੈ। ਸਤਿਗੁਰੂ ਦੁਆਰਾ ਬਖਸ਼ੀ ਪੰਜ ਕਕਾਰਾਂ ਦੀ ਰਹਿਤ ਅਤੇ ਪੰਜ ਬਾਣੀਆਂ ਦਾ ਅਨੁਸ਼ਾਸਨ ਖਾਲਸੇ ਨੂੰ ਇਸ ਪੱਖ ਨਾਲ ਜੁੜੇ ਰਹਿਣ ਵਿਚ ਸਹਾਇਕ ਸਿੱਧ ਹੁੰਦਾ ਹੈ। ਉੱਚੀ-ਸੁੱਚੀ ਰਹਿਣੀ ਖਾਲਸੇ ਨਾਲ ਅਭਿੰਨ ਰੂਪ ਵਿਚ ਸੰਬੰਧਿਤ ਹੈ। ਗੁਰੂ ਜੀ ਨੇ ਖਾਲਸੇ ਨੂੰ ਇਹ ਬਖਸ਼ਿਸ਼ ਵੀ ਕੀਤੀ ਪਰ ਨਾਲ ਹੀ ਸਤਿਗੁਰੂ ਜੀ ਇਸ ਬਖਸ਼ਿਸ਼ ਨੂੰ ਸਦਾ ਸੰਭਾਲ ਕੇ ਰੱਖਣ ਪ੍ਰਤੀ ਵੀ ਸੁਚੇਤਨਤਾ ਪ੍ਰਦਾਨ ਕਰਦੇ ਰਹੇ। ਪਾਤਸ਼ਾਹ ਨੇ ਇਥੋਂ ਤਕ ਬਚਨ ਕੀਤੇ:

*ਰਹਿਣੀ ਰਹਹਿ ਸੋਈ ਸਿਖ ਮੇਰਾ। ਉਹ ਠਾਕੁਰ ਮੈਂ ਉਸ ਕਾ ਚੇਰਾ।*

ਖਾਲਸਾ ਧਰਮ ਤੇ ਸਦਾਚਾਰ ਦਾ ਸੁਮੇਲ ਹੈ। ਖਾਲਸਾ ਧਰਮ ਅਨੁਸਾਰੀ ਸਿਰਫ ਆਪਣੇ ਵਾਸਤੇ ਹੀ ਨਹੀਂ। ਖਾਲਸੇ ਨੂੰ ਕਰਮਕਾਂਡੀ ਬੰਧਨਾਂ ਦੀ ਮੁਥਾਜੀ ਤੋਂ ਵੀ ਅਜ਼ਾਦ ਸਿਰਜਿਆ ਗਿਆ ਹੈ। ਇਹ ਸਹਿਜ ਸੁਭਾਵਕ ਹੀ ਆਸਤਕ ਹੈ। ਖਾਲਸਾ ਆਪਣੇ ਉੱਚੇ-ਸੁੱਚੇ ਸਦਾਚਾਰ ਦੁਆਰਾ ਆਪਣੇ ਧਰਮ ਪਰਾਇਣ ਹੋਣ ਦਾ ਸੱਚ ਉਜਾਗਰ ਕਰਦਾ ਹੈ। ਖਾਲਸਾ ਨਾ ਜ਼ੁਲਮ ਕਰਦਾ ਹੈ ਤੇ ਨਾ ਹੀ ਜ਼ੁਲਮ ਸਹਿਣ ਕਰਦਾ ਹੈ। ਖਾਲਸਾ ਆਪਣੀ ਅਸੀਮ ਅਕਾਲੀ ਸ਼ਕਤੀ ਨੂੰ ਕਦਾਚਿਤ ਵੀ ਅਨਿਆਂ ਕਰਨ ਵਾਸਤੇ ਨਹੀਂ ਵਰਤਦਾ ਸਗੋਂ ਇਹ ਤਾਂ ਤਕੜੇ ਦੁਆਰਾ ਮਾੜੇ ਨਾਲ ਕੀਤੇ ਜਾ ਰਹੇ ਅਨਿਆਂ ਨੂੰ ਦੂਰ ਕਰਨ ਦਾ ਧਰਮ ਨਿਭਾਉਂਦਾ ਹੈ। ਇਸ ਸੱਚਾਈ ਨੂੰ ਸਿੱਖ ਇਤਿਹਾਸ ਦੇ ਅਣਗਿਣਤ ਹੀ ਪੰਨੇ ਗਵਾਹ ਬਣ ਕੇ ਸਹੀ ਸਿੱਧ ਕਰਦੇ ਹਨ। ਖਾਲਸੇ ਦੀ ਆਵਾਜ਼ ਹੱਕ, ਸੱਚ ਤੇ ਨਿਆਂ ਦੀ ਆਵਾਜ਼ ਹੈ। ਇਸ ਸਾਹਵੇਂ ਕੋਈ ਵੱਡੇ ਤੋਂ ਵੱਡਾ ਜ਼ੁਲਮੀ ਵੀ ਕਦੇ ਟਿਕ ਨਹੀਂ ਸਕਿਆ। ਜਦੋਂ-ਜਦੋਂ ਵੀ ਕਿਸੇ ਪੀੜਿਤ ਨੇ ਖਾਲਸਾ ਪੰਥ ਦੀ ਸ਼ਰਨ 'ਚ ਆ ਕੇ ਆਪਣੇ ਨਾਲ ਹੁੰਦੇ ਅਨਿਆਂ ਦੀ ਕਰੁਣਾ ਭਰੀ ਕਥਾ ਸੁਣਾਈ ਖਾਲਸਾ ਪੰਥ ਨੇ ਅਨਿਆਂ ਕਰਨ ਵਾਲੇ ਨੂੰ ਢੁਕਵਾਂ ਸਬਕ ਸਿਖਾਉਣ ਵਾਸਤੇ ਬਿਨਾਂ ਦੇਰੀ ਦੇ ਤਤਕਾਲ ਹੀ ਕ੍ਰਿਆਸ਼ੀਲਤਾ ਦਿਖਾਈ ਅਤੇ ਖਾਲਸਾ ਪੰਥ ਨੂੰ ਹਰ ਪਰਉਪਕਾਰੀ ਮਿਸ਼ਨ ਵਿਚ ਸਫਲਤਾ ਹਾਸਲ ਹੁੰਦੀ ਰਹੀ। ਜਬਰ ਤੇ ਜ਼ੁਲਮ ਵਿਰੁੱਧ ਡਟਣਾ ਖਾਲਸੇ ਦਾ ਪਰਮ ਧਰਮ ਹੈ।

ਖਾਲਸਾ ਪੰਥ ਚੜ੍ਹਦੀ ਕਲਾ ਨੂੰ ਸਦਾ ਕਾਇਮ ਰੱਖਦਾ ਆਇਆ ਹੈ, ਰੱਖ ਰਿਹਾ ਹੈ ਅਤੇ ਸਦਾ ਰੱਖਦਾ ਰਹੇਗਾ। ਇਹ ਅਤਿ ਦੇ ਔਖੇ ਹਾਲਾਤ ਵਿਚ ਵੀ 'ਓੜਕਿ ਸਚ

ਰਹੀ' ਦੇ ਗੁਰ-ਫੁਰਮਾਨ ਨੂੰ ਸਾਹਮਣੇ ਰੱਖਦਾ ਹੋਇਆ ਹੌਸਲਾ ਨਹੀਂ ਤਿਆਗਦਾ। ਇਤਿਹਾਸ ਗਵਾਹ ਹੈ ਕਿ ਖਾਲਸਾ ਪੰਥ ਨੂੰ ਹੱਕ-ਸੱਚ ਦੀ ਪੁਨਰ-ਸਥਾਪਤੀ ਵਾਸਤੇ ਅਣਗਿਣਤ ਕੁਰਬਾਨੀਆਂ ਕਰਨੀਆਂ ਪਈਆਂ। ਖਾਲਸਾ-ਪੰਥ ਨੂੰ ਅਣਗਿਣਤ ਸ਼ਹਾਦਤਾਂ ਦੇਣੀਆਂ ਪਈਆਂ। ਐਪਰ ਕੁਰਬਾਨੀਆਂ ਤੇ ਸ਼ਹਾਦਤਾਂ ਦੇ ਲੰਮੇ ਤੋਂ ਲੰਮੇ ਸਿਲਸਿਲੇ ਵਿਚ ਵੀ ਖਾਲਸਾ ਪੰਥ ਅਡੋਲ ਤੇ ਅਡਿੱਗ ਰਿਹਾ ਸਗੋਂ ਇਸ ਦੀ ਚੜ੍ਹਦੀ ਕਲਾ ਦੀ ਅਵਸਥਾ ਹੋਰ ਮਜ਼ਬੂਤ ਹੁੰਦੀ ਰਹੀ।

ਖਾਲਸਾ ਸ਼ਸਤਰਧਾਰੀ ਹੈ ਪਰ ਖਾਲਸਾ ਸ਼ਸਤਰ ਦਾ ਸਦਾ ਸਦਉਪਯੋਗ ਹੀ ਕਰਦਾ ਹੈ। ਖਾਲਸੇ ਦੀ ਨੀਤੀ ਹੈ ਕਿ ਸ਼ਮਸ਼ੀਰ ਨੂੰ ਉਦੋਂ ਹੀ ਹੱਥ ਪਾਇਆ ਜਾਵੇ ਜਦੋਂ ਹੋਰ ਸਾਰੇ ਜਤਨ ਨਿਸਫਲ ਹੋ ਜਾਣ:

*ਚੁ ਕਾਰ ਅਜ਼ ਹਮਹ ਹੀਲਤੇ ਦਰ ਗੁਜ਼ਸ਼ਤ॥*
*ਹਲਾਲੱਸਤ ਬੁਰਦਨ ਬ ਸ਼ਮਸ਼ੀਰ ਦਸਤ।੨੨।* *(ਜ਼ਫ਼ਰਨਾਮਾ ਪਾ. ੧੦)*

ਖਾਲਸਾ ਬਾਣੀ ਅਤੇ ਬਾਣੇ ਦੋਹਾਂ ਦਾ ਧਾਰਨੀ ਹੈ। ਖਾਲਸੇ ਨੂੰ ਖਾਲਸਾ ਪੰਥ ਦੇ ਵਾਲੀ ਸਾਹਿਬ-ਏ-ਕਮਾਲ ਦਸਮੇਸ਼ ਪਿਤਾ ਨੇ ਬਾਣੀ ਨੂੰ ਪੜ੍ਹ ਕੇ ਮਨ ਵਿਚ, ਆਤਮਾ ਵਿਚ ਇਸ ਦੇ ਨਿਰਮਲ ਭਾਵ ਨੂੰ ਸਦਾ ਵਸਾਈ ਰੱਖਣ ਦੀ ਨਿਰਮਲ ਜੁਗਤੀ ਬਖਸ਼ੀ ਹੋਈ ਹੈ। ਇਸ ਦਾ ਬਾਣਾ ਕੁੱਲ ਦੁਨੀਆਂ ਤੋਂ ਨਿਵੇਕਲਾ ਤੇ ਨਿਰਾਲਾ ਹੈ। ਸੰਸਾਰ ਤਾਂ ਖਾਲਸਾ ਜੀ ਦੇ ਬਾਹਰੀ ਦਰਸ਼ਨ ਕਰਕੇ ਹੀ ਨਿਹਾਲ ਹੋ ਜਾਂਦਾ ਹੈ ਅਤੇ ਜਦੋਂ ਉਹ ਖਾਲਸੇ ਦੀ ਨਿਰਮਲ ਆਤਮਾ ਦੇ ਰੂ-ਬ-ਰੂ ਹੁੰਦਾ ਹੈ ਫਿਰ ਤਾਂ ਉਹ ਵਿਸਮਾਦ ਦੇ ਆਲਮ ਵਿਚ ਪਹੁੰਚ ਜਾਂਦਾ ਹੈ। ਬਾਣੀ ਤੇ ਬਾਣੇ ਦੀ ਖਾਲਸਾਈ ਰਹਿਤ ਉਸ ਦੇ ਨਿਆਰੇਪਨ ਦੀ ਕਸੌਟੀ ਹੈ। ਇਹ ਸਾਰੀਆਂ ਬਖਸ਼ਿਸ਼ਾਂ ਦੀ ਵੀ ਜ਼ਾਮਨ ਹੈ। ਰਹਿਤਵਾਨ ਸਿੱਖ ਹੀ ਖਾਲਸਾ ਹੈ ਜਿਸ ਨੂੰ ਗੁਰੂ ਜੀ ਆਪਣਾ ਸਾਰਾ ਤੇਜ ਬਖਸ਼ਦੇ ਰਹਿੰਦੇ ਹਨ ਪਰ ਗੁਰੂ ਜੀ ਰਹਿਤ ਵਿਚ ਢਿੱਲ-ਮੱਠ ਨੂੰ ਕਦੇ ਵੀ ਨਹੀਂ ਪ੍ਰਵਾਨ ਕਰਦੇ। ਗੁਰੂ ਜੀ ਦਾ ਫ਼ਰਮਾਨ ਹੈ:

*ਜਬ ਲਗ ਖਾਲਸਾ ਰਹੇ ਨਿਆਰਾ। ਤਬ ਲਗ ਤੇਜ ਦੀਓ ਮੈਂ ਸਾਰਾ।*
*ਜਬ ਇਹ ਗਹੈ ਬਿਪਰਨ ਕੀ ਰੀਤ। ਮੈਂ ਨ ਕਰੋਂ ਇਨ ਕੀ ਪਰਤੀਤ।*

ਖਾਲਸਾ ਸਿਰਜਣਾ ਦਿਵਸ 'ਤੇ ਸਾਨੂੰ ਸਾਰਿਆਂ ਨੂੰ ਇਸ ਫ਼ਰਮਾਨ ਨੂੰ ਆਪਣੇ ਆਪ ਉੱਪਰ ਲਾਗੂ ਕਰਕੇ ਆਪਣੇ ਆਪ ਨੂੰ ਜਾਂਚਣਾ ਚਾਹੀਦਾ ਹੈ ਤਾਂ ਜੋ ਅਸੀਂ ਗੁਰੂ ਬਖਸ਼ੀ ਖਾਲਸਾਈ ਰਹਿਤ ਦੇ ਸਹੀ ਅਰਥਾਂ ਵਿਚ ਅਨੁਸਾਰੀ ਹੋ ਕੇ ਖਾਲਸਾ ਪੰਥ ਦੇ ਉੱਚੇ-ਸੁੱਚੇ ਰੁਤਬੇ ਨੂੰ ਬਰਕਰਾਰ ਰੱਖਦਿਆਂ ਸਰਬੱਤ ਦੇ ਭਲਾ ਦਾ ਗੁਰਮਤਿ ਮਿਸ਼ਨ ਅੱਗੇ ਤੋਰ ਸਕੀਏ। ਇਸ ਦਿਨ ਸਾਨੂੰ ਸਾਰਿਆਂ ਨੂੰ ਖਾਲਸਾ ਪੰਥ ਦਾ ਅਟੁੱਟ ਹਿੱਸਾ ਬਣਨ ਵਾਸਤੇ ਪ੍ਰਣ ਕਰਨਾ ਚਾਹੀਦਾ ਹੈ। ਇਸ ਲਈ ਸਮੂਹ ਨਾਨਕ ਨਾਮ-ਲੇਵਾ ਸਿੱਖ ਕਹਾਉਣ ਵਾਲਿਆਂ ਨੂੰ ਖੰਡੇ-ਬਾਟੇ ਦੀ ਪਾਹੁਲ ਛਕ ਕੇ, ਗੁਰਮਤਿ ਦੇ ਧਾਰਨੀ ਹੋਣਾ ਚਾਹੀਦਾ ਹੈ। ਸਾਨੂੰ 'ਧਰਮ ਕਾ ਜੈਕਾਰ' ਦੇ ਗੁਰਮਤਿ ਮਿਸ਼ਨ ਨੂੰ ਪੂਰੇ ਜੋਸ਼ ਤੇ ਉਤਸ਼ਾਹ ਨਾਲ ਅੱਗੇ ਤੋਰਨ ਦਾ ਯਤਨ ਕਰਨਾ ਚਾਹੀਦਾ ਹੈ।

■

# ੧੭੫੬ ਬਿਕ੍ਰਮੀ ਦੀ ਵੈਸਾਖੀ ਨੂੰ ਯਾਦ ਕਰਦਿਆਂ

*-ਡਾ. ਹਰਨਾਮ ਸਿੰਘ ਸ਼ਾਨ**

ਵੈਸਾਖੀ ਹਿੰਦੁਸਤਾਨ ਦਾ ਇਕ ਮੁੱਢ-ਕਦੀਮੀ ਮੌਸਮੀ ਤਿਉਹਾਰ ਹੈ ਜੋ ਹਰ ਵਰ੍ਹੇ ਅਣਗਿਣਤ ਸਦੀਆਂ ਤੋਂ ਇਸ ਦੇ ਹਰ ਹਿੱਸੇ ਜਾਂ ਇਲਾਕੇ ਵਿਚ, ਕਿਸੇ-ਨਾ-ਕਿਸੇ ਰੂਪ ਵਿਚ, ਬੜੇ ਚਾਅ ਤੇ ਉਮਾਹ ਨਾਲ ਮਨਾਇਆ ਜਾ ਰਿਹਾ ਹੈ।

ਪੰਜ-ਦਰਿਆਵਾਂ ਦੀ ਧਰਤੀ, ਪੰਜਾਬ, ਵਿਚ ਵੀ ਇਹ ਮੁੱਢ-ਕਦੀਮ ਤੋਂ ਉਵੇਂ ਮਨਾਇਆ ਜਾਂਦਾ ਹੈ, ਜਦੋਂ ਇਸ ਦੇ ਇਕ ਉੱਘੇ ਕਵੀ-ਪੁੱਤਰ, ਲਾਲਾ ਧਨੀ ਰਾਮ ਚਾਤ੍ਰਿਕ ਜੀ, ਦੀ ਹੇਠ-ਲਿਖੀ ਕਾਵਿ-ਕਿਰਤ ਅਨੁਸਾਰ ਕੁਦਰਤ ਰਾਣੀ ਆਪਣੀਆਂ ਰੌਣਕਾਂ, ਰੰਗੀਨੀਆਂ ਤੇ ਸੁਗਾਤਾਂ ਨਾਲ ਭਰ ਜੋਬਨ ਉੱਤੇ ਪਹੁੰਚ ਗਈ ਹੁੰਦੀ ਹੈ; ਉਦੋਂ ਜਦੋਂ ਇਸ ਦੀ ਕਣਕ ਦੀ ਫਸਲ ਪੱਕ ਗਈ ਹੁੰਦੀ ਹੈ; ਲੁਕਾਠਾਂ ਵਿਚ ਰਸ ਤੇ ਅੰਬਾਂ ਉੱਤੇ ਬੂਰ ਆ ਚੁੱਕਾ ਹੁੰਦਾ ਹੈ; ਜੰਡਾਂ ਬੇਰਾਂ ਦੇ ਭਾਰ ਨਾਲ ਟਾਹਣੀਆਂ ਝੁਕ ਰਹੀਆਂ ਹੁੰਦੀਆਂ ਹਨ ਅਤੇ ਗੁਲਾਬ ਦੇ ਫੁੱਲ ਟਹਿਕ-ਮਹਿਕ ਕੇ ਆਲੇ-ਦੁਆਲੇ ਨੂੰ ਵੀ ਮਹਿਕਾਅ ਰਹੇ ਹੁੰਦੇ ਹਨ:

*ਪੱਕ ਗਈਆਂ ਕਣਕਾਂ, ਲੁਕਾਠ ਰੱਸਿਆ, ਬੂਰ ਪਿਆ ਅੰਬਾਂ ਨੂੰ, ਗੁਲਾਬ ਹੱਸਿਆ।*
*ਬਾਗਾਂ ਉੱਤੇ ਰੰਗ ਫੇਰਿਆ ਬਹਾਰ ਨੇ, ਬੇਰੀਆਂ ਲਿਫਾਈਆਂ ਟਾਹਣੀਆਂ ਦੇ ਭਾਰ ਨੇ।*

*(ਲਾਲਾ ਧਨੀ ਰਾਮ ਚਾਤ੍ਰਿਕ, ਕੇਸਰ-ਕਿਆਰੀ)*

ਕਾਦਰ ਦੀ ਕੁਦਰਤ ਦੇ ਅਜਿਹੇ ਰੰਗਾਂ, ਰਸਾਂ ਤੇ ਬਹਾਰਾਂ ਨਾਲ ਸ਼ਿੰਗਾਰੀ ਹੋਈ ਜੋ ਵੈਸਾਖੀ ੧੭੫੬ ਬਿਕ੍ਰਮੀ ਵਿਚ, ਇਸੇ ਧਰਤੀ ਵਿਖੇ ਜਦੋਂ ਫਿਰ ਆਈ ਸੀ ਤਾਂ ਇਸ ਨਾਲ ਇਕ ਅਜਿਹੀ ਇਨਕਲਾਬੀ ਤੇ ਯਾਦਗਾਰੀ ਘਟਨਾ ਵੀ ਸੰਬੰਧਿਤ ਹੋ ਗਈ ਸੀ ਜੋ ਸੰਸਾਰ ਦੇ ਧਾਰਮਿਕ, ਸਮਾਜਿਕ, ਸਭਿਆਚਾਰਕ, ਆਰਥਿਕ ਤੇ ਰਾਜਨੀਤਿਕ ਖੇਤਰਾਂ ਵਿਚ ਅਜੇ ਤਕ ਆਪਣੀ ਮਿਸਾਲ ਆਪ ਹੈ।

ਚਾਵਾਂ-ਮਲਾਰਾਂ ਤੇ ਪਰੰਪਰਾਵਾਂ ਨਾਲ ਓਤਪੋਤ ਇਹ ਵੈਸਾਖੀ ਵੀ ਫਿਰ ਸਾਨੂੰ ਉਸੇ ਘਟਨਾ ਨਾਲ ਸੰਬੰਧਿਤ ਉਸੇ ਮਹਾਨ ਤੇ ਅਦੁੱਤੀ ਕੌਤਕ ਦੀ ਯਾਦ ਸਾਕਾਰ ਕਰਾਏਗੀ; ਅਤੇ ਖਾਲਸਾ ਪੰਥ ਦੀ ਸਿਰਜਣਾ ਤੇ ਸਾਜਣਾ ਦੇ ਤਿੰਨ ਸੌ ਦਸ ਵਰ੍ਹੇ ਬੀਤਣ ਦੀ ਵੀ ਲਖਾਇਕ ਹੋਵੇਗੀ। ਨਾਲੇ ਇਹ ਸਿੱਖ ਧਰਮ ਦੇ ਸੰਚਾਲਕ, ਸ੍ਰੀ ਗੁਰੂ ਨਾਨਕ ਦੇਵ ਜੀ (੧੪੬੯-੧੫੩੯), ਦੀ ਉਸ ਭਵਿੱਖਬਾਣੀ ਦੀ ਸਚਾਈ ਦੀ ਯਾਦ ਵੀ ਤਾਜ਼ਾ ਕਰਵਾਏਗੀ ਜੋ ਮੁਗਲ ਬਾਦਸ਼ਾਹ ਬਾਬਰ ਦੇ ਸੰਨ ੧੫੨੧ ਵਿਚ ਹਿੰਦੁਸਤਾਨ ਉੱਤੇ ਕੀਤੇ ਨਿਰਦਈ ਹੱਲੇ ਸਮੇਂ ਉਚਾਰੀ ਹੇਠ-ਲਿਖੀ ਤੁਕ ਨਾਲ ਸ਼ੁਰੂ ਹੁੰਦੇ ਸ਼ਬਦ ਵਿਚ ਇਉ ਸੰਕੇਤਿਤ ਹੈ :

* # ੬੦੫, ਸੈਕਟਰ ੧੬-ਡੀ, ਚੰਡੀਗੜ੍ਹ, ਫੋਨ: ੦੧੭੨-੨੫੪੭੬੦੫

*ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨ ਡਰਾਇਆ।* *(ਪੰਨਾ ੩੬੦)*

ਇਹ ਉਸ ਪੇਸ਼ੀਨਗੋਈ ਦੀ ਸਾਰਥਕਤਾ ਦੀ ਸਾਖ ਵੀ ਮੁੜ ਦ੍ਰਿੜ੍ਹ ਕਰਵਾਏਗੀ ਜੋ ਸੰਨ ੧੬੭੫ ਵਿਚ ਧਰਮ-ਕਰਮ ਅਤੇ ਮਨੁੱਖੀ ਅਧਿਕਾਰਾਂ ਦੀ ਸੁਰੱਖਿਆ ਲਈ ਆਪਣਾ ਬਲੀਦਾਨ ਦੇਣ ਤੋਂ ਪਹਿਲਾਂ, "ਹਿੰਦ ਦੀ ਚਾਦਰ", ਸ੍ਰੀ ਗੁਰੂ ਤੇਗ ਬਹਾਦਰ ਸਾਹਿਬ (੧੬੨੧-੧੬੭੫ ਈ:) ਨੇ ਇਉ ਬਿਆਨ ਕੀਤੀ ਸੀ :

*ਨਾਮ ਰਹਿਓ, ਸਾਧੂ ਰਹਿਓ ਗਹਿਓ ਗੁਰ ਗੋਬਿੰਦ।* *(ਪੰਨਾ ੧੪੨੯)*

ਨਾਲੇ ਉਸ ਇਨਕਲਾਬੀ ਐਲਾਨ ਤੇ ਦਾਸਤਾਨ ਵੀ ਦੁਹਰਾਉਣ ਦਾ ਮੌਕਾ ਬਖਸ਼ੇਗੀ ਜੋ ਨੌ ਕੁ ਵਰ੍ਹਿਆਂ ਦੇ ਬਾਲ-ਗੁਰੂ, ਸ੍ਰੀ ਗੋਬਿੰਦ ਰਾਏ ਜੀ (੧੬੬੬-੧੭੦੮ ਈ:), ਨੇ ਆਪਣੇ ਪਿਤਾ-ਗੁਰੂ ਜੀ ਦੀ ਉਕਤ ਸ਼ਹਾਦਤ ਪਿੱਛੋਂ ਵਾਪਰੀ ਦਹਿਸ਼ਤ ਤੇ ਢਹਿੰਦੀ ਕਲਾ ਦਾ ਜ਼ਿਕਰ ਦਿੱਲੀਓ ਅਨੰਦਪੁਰ ਸਾਹਿਬ ਆਈ ਸੰਗਤ ਦੇ ਮੂੰਹੋਂ ਸੁਣ ਕੇ, ਭਾਈ ਸੰਤੋਖ ਸਿੰਘ ਜੀ ਦੇ ਲਫਜ਼ਾਂ ਵਿਚ, ਇਉਂ ਕੀਤਾ ਸੀ:

*ਸ੍ਰੀ ਗੋਬਿੰਦ ਸਿੰਘ ਸੁਨਿ ਕਰਿ ਐਸੇ, ਗਰਜਤਿ ਬੋਲੇ ਜਲਧਰ ਜੈਸੇ:*
*"ਇਸ ਬਿਧਿ ਕੋ ਅਬਿ ਪੰਥ ਬਨਾਵੌਂ। ਸਕਲ ਜਗਤ ਮਹਿਂ ਬਹੁ ਬਿਦਤਾਵੌਂ॥*
*ਲਾਖਹੁਂ ਜਗ ਕੇ ਨਰ ਇਕ ਥਾਇਂ। ਤਿਨ ਮਹਿਂ ਮਿਲੇ ਏਕ ਸਿਖ ਜਾਇ।*
*ਸਭਿ ਮਹਿਂ ਪ੍ਰਥਕ ਪਛਾਨਯੋਂ ਪਰੈ। ਰਲੈ ਨੇ ਕਯੋਹੂੰ ਕੈ ਸਿਹੁਂ ਕਰੈ॥*
*ਜਥਾ ਬਕਨ ਮਹਿਂ ਹੰਸ ਨ ਛਪੇ। ਗ੍ਰਿਝਨਿ ਬਿਖੈ ਮੋਰ ਜਿਮ ਦਿਪੈ।*
*ਜਯੋਂ ਖਰਗਨ ਮਹਿਂ ਬਲੀ ਤੁਰੰਗ। ਜਥਾ ਮ੍ਰਿਗਨਿ ਮਹਿਂ ਕੇਹਰਿ ਅੰਗ॥*
*ਤਿਮ ਨਾਨਾ ਭੇਖਨ ਕੇ ਮਾਂਹਿ। ਮਮ ਸਿਖ ਕੋ ਸਗਲੋ ਪਰਖਾਹਿਂ।*

*(ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ, ਰੁੱਤ ੧, ਅੰਸੂ ੭)*

ਅਰਥਾਤ, "ਸ੍ਰੀ ਗੁਰੂ ਗੋਬਿੰਦ ਸਿੰਘ ਇਹ ਕੁਝ ਸੁਣਦਿਆਂ ਹੀ ਸਾਵਣ ਦੇ ਬੱਦਲ ਵਾਂਗ ਗਰਜ ਕੇ ਬੋਲੇ; 'ਹੁਣ ਤਾਂ ਮੈਂ ਇਕ ਅਜਿਹੇ ਪੰਥ ਦੀ ਸਾਜਨਾ ਕਰਾਂਗਾ ਜੋ ਸਾਰੇ ਸੰਸਾਰ ਵਿਚ ਨਿਆਰੇ ਰੂਪ ਦਾ ਧਾਰਨੀ ਹੋਵੇਗਾ। ਦੁਨੀਆਂ ਦੇ ਲੱਖਾਂ ਲੋਕਾਂ ਦੇ ਇਕੱਠ ਵਿਚ ਜਦੋਂ ਕਿਤੇ ਕੋਈ ਇਕ ਸਿੱਖ ਵੀ ਸ਼ਾਮਲ ਹੋਇਆ ਹੋਵੇਗਾ, ਉਹ ਸਾਰੇ ਇਕੱਤਰਿਤ ਬੰਦਿਆਂ ਨਾਲੋਂ ਪਹਿਲੀ ਨਜ਼ਰੇ ਹੀ ਪਛਾਣਿਆ ਜਾ ਸਕੇਗਾ; ਅਤੇ ਸਭ ਤੋਂ ਵੱਖਰਾ ਤੇ ਵਿਲੱਖਣ ਦਿਸੇਗਾ। ਬਗਲਿਆਂ ਦੀ ਡਾਰ ਵਿਚ ਜਿਵੇਂ ਕੋਈ ਹੰਸ ਛੁਪਿਆ ਨਹੀਂ ਰਹਿ ਸਕਦਾ; ਗਿਰਝਾਂ ਦੇ ਝੁੰਡ ਵਿਚ ਜਿਵੇਂ ਕੋਈ ਮੋਰ ਲਿਸ਼ਕਦਾ ਹੈ; ਖੋਤਿਆਂ ਦੀ ਭੀੜ ਵਿਚ ਜਿਵੇਂ ਕੋਈ ਘੋੜਾ ਅਤੇ ਹਿਰਨਾਂ ਦੀ ਢਾਣੀ ਵਿਚ ਜਿਵੇਂ ਕੋਈ ਸ਼ੇਰ ਵੱਖਰਾ ਤੇ ਵਿਲੱਖਣ ਦਿੱਸਦਾ ਹੈ, ਤਿਵੇਂ ਹੀ ਭਿੰਨ-ਭਿੰਨ ਮੱਤਾਂ ਤੇ ਭੇਖਾਂ ਦੇ ਇਕੱਠ ਵਿਚ ਵਿਚਰਦਾ ਮੇਰਾ ਸਿੱਖ ਆਪਣੇ ਉਸ ਨਿਆਰੇ ਸਰੂਪ ਤੇ ਅਨੂਠੀ ਸਪਿਰਿਟ ਸਦਕੇ ਸਹਿਜੇ ਹੀ ਦਿੱਸਿਆ, ਪਰਖਿਆ ਤੇ ਪਛਾਣਿਆ ਜਾ ਸਕੇਗਾ।"

ਅਸਲ ਵਿਚ ੧੭੫੬ ਬਿਕ੍ਰਮੀ ਵਾਲੀ ਵੈਸਾਖੀ ਦੇ ਸੁਭਾਗੇ ਦਿਨ ਅਨੰਦਪੁਰ ਸਾਹਿਬ ਵਿਖੇ ਜੋ ਕੁਝ ਵਾਪਰਿਆ ਸੀ, ਉਹ ਇਕ ਅਜਿਹਾ ਅਨੂਠਾ ਕੌਤਕ ਸੀ ਜਿਸ

ਦਾ ਉਸ ਤੋਂ ਪਹਿਲਾਂ ਕਦੇ ਕਿਸੇ ਨੂੰ ਚਿਤ-ਚੇਤਾ ਹੀ ਨਹੀਂ ਸੀ। ਉਸ ਦਿਨ ਸਿੱਖਾਂ ਦੇ ਦਸਵੇਂ ਪਾਤਸ਼ਾਹ ਅਤੇ ਚੜ੍ਹਦੀ ਕਲਾ ਦੇ ਪੁੰਜ ਸ੍ਰੀ ਗੁਰੂ ਗੋਬਿੰਦ ਰਾਏ ਜੀ ਨੇ ਅਨੰਦਪੁਰ ਸਾਹਿਬ ਦੇ ਕੇਸਗੜ੍ਹ ਦੇ ਸਥਾਨ 'ਤੇ ਇਕ ਭਾਰੀ ਤੇ ਯਾਦਗਾਰੀ ਦੀਵਾਨ ਸਜਾਇਆ ਸੀ। ਉਸ ਵਿਚ ਹਿੰਦੁਸਤਾਨ ਦੇ ਹਰ ਪਾਸਿਓ, ਦੂਰ-ਦੁਰਾਡਿਉਂ, ਇਕੱਤਰ ਹੋਏ ਹਜ਼ਾਰਾਂ ਸ਼ਰਧਾਲੂਆਂ (ਸੱਯਦ ਮੁਹੰਮਦ ਲਤੀਫ਼ ਅਨੁਸਾਰ ੮੦ ਹਜ਼ਾਰ History of the Punjab, ਕਲਕੱਤਾ-੧੮੯੧, ਸਫਾ ੨੮੩) ਨੂੰ ਉਹ ਇਕ ਬੜੇ ਵਿਲੱਖਣ ਅੰਦਾਜ਼ ਵਿਚ ਸੰਬੋਧਿਤ ਹੋਏ ਸਨ ਅਤੇ ਉਨ੍ਹਾਂ ਨੂੰ ਆਪੋ-ਆਪਣੇ ਕਰਤੱਵ ਪਾਲਣ ਲਈ ਵੰਗਾਰਿਆ ਸੀ। ਤੇਂਤੀ ਵਰ੍ਹੇ ਦੇ ਭਰ-ਜਵਾਨ ਸਤਿਗੁਰੂ ਨੇ ਇਕ ਨੰਗੀ ਤੇਗ ਲਿਸ਼ਕਾਉਂਦਿਆਂ, ਉਪਰੋਂਥਲੀ ਪੰਜ ਸਿਰਾਂ ਦੀ ਭੇਂਟ ਮੰਗੀ ਸੀ। ਫਿਰ ਆਪੋ-ਆਪਣੇ "ਸਿਰ ਤਲੀ ਉੱਤੇ ਧਰ" ਕੇ ਨਿਤਰੇ ਪੰਜ ਮਰਜੀਵੜੀਆਂ ਨੂੰ ਖੰਡੇ-ਬਾਟੇ ਦੀ ਪਾਹੁਲ ਛਕਾ ਕੇ, ਚੜ੍ਹਦੀ ਕਲਾ ਦਾ ਜਲੌ ਚੜ੍ਹਾ ਕੇ, ਅਤੀ ਸੁੰਦਰ-ਸਜੀਲੇ "ਸਿੰਘ" ਸਜਾ ਕੇ ਅਤੇ ਆਪਣੇ "ਪੰਜ ਪਿਆਰੇ" ਆਖ ਕੇ, ਭਾਈ ਗੁਰਦਾਸ ਜੀ ਦੇ ਲਫਜ਼ਾਂ ਵਿਚ, ਉਨ੍ਹਾਂ ਦੀ ਮਾਨੋ ਕਾਇਆ ਹੀ ਪਲਟ ਦਿੱਤੀ ਸੀ :

*ਪੀਓ ਪਾਹੁਲ ਖੰਡਧਾਰ, ਹੋਇ ਜਨਮ ਸੁਹੇਲਾ।...* *(ਵਾਰ ੪੧ ਪਉੜੀ ੧)*

ਉਪਰੰਤ, ਇਹ 'ਪਾਹੁਲ' ਉਨ੍ਹਾਂ ਪਾਸੋਂ ਆਪ ਵੀ ਛਕ ਕੇ ਅਤੇ ਆਪ ਵੀ ਅਜਿਹਾ ਸੁੰਦਰ-ਸਜੀਲਾ ਸਿੰਘ ਸਜ ਕੇ, ਉਨ੍ਹਾਂ ਨੇ ਸੰਸਾਰ ਦੇ ਧਾਰਮਿਕ ਤੇ ਸਮਾਜਿਕ ਇਤਿਹਾਸ ਵਿਚ ਇਕ ਹੋਰ ਕ੍ਰਿਸ਼ਮਾ ਕਰ ਵਿਖਾਇਆ ਸੀ। ਲੋਕ ਇਹ ਵੇਖ ਕੇ ਚਕ੍ਰਿਤ ਰਹਿ ਗਏ ਸਨ ਤੇ ਕਹਿਣ :

*ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰੁ ਚੇਲਾ।* *(ਵਾਰ ੪੧ ਪਉੜੀ ੧)*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਉਂ ਉਦੋਂ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਉਮੱਤ ਨੂੰ ਖੁਦ ਆਪਣੇ ਸਮੇਤ "ਸਿੰਘ" (ਭਾਵ ਸ਼ੇਰ) ਦਾ ਖਿਤਾਬ ਦੇ ਕੇ, ਖਾਲਸਾ ਸਜਾ ਦਿੱਤਾ ਸੀ :

*ਸੰਗਤਿ 'ਕੀਨੀ ਖਾਲਸਾ' ਮਨਮੁਖੀ ਦੁਹੇਲਾ।* *(ਵਾਰ ੪੧ ਪਉੜੀ ੧)*

ਪੰਜਾਬ ਦੇ ਦੋ ਉੱਘੇ ਮੁਸਲਮਾਨ ਇਤਿਹਾਸਕਾਰਾਂ, ਅਹਿਮਦ ਸ਼ਾਹ ਬਟਾਲੀਆ ਅਤੇ ਗੁਲਾਮ ਮੁਹੱਈ-ਉ-ਦੀਨ (ਉਰਫ ਬੂਟੇ ਸ਼ਾਹ), ਦੇ ਬਿਆਨ ਅਨੁਸਾਰ, ਸਰਕਾਰੀ ਪੱਤਰ-ਪ੍ਰੇਰਕ ਦੀ ਅੱਖੀ-ਡਿੱਠੀ ਗਵਾਹੀ ਮੁਤਾਬਕ ਉਸ ਦਿਨ ਹਾਜਰ ਲੋਕ, ਉਨ੍ਹਾਂ ਤੋਂ ਪ੍ਰਭਾਵਿਤ ਤੇ ਪ੍ਰੇਰਿਤ ਹੋ ਕੇ ਅਤੇ ਇਹ ਨਿਆਰਾ 'ਪਾਹੁਲ' ਛਕ ਕੇ ਤਿਆਰ-ਬਰ ਤਿਆਰ ਹੋ ਗਏ ਸਨ। (ਤਵਾਰੀਖੇ ਹਿੰਦ ਬਟਾਲਾ-੧੯੧੮ ਈ:, ਸਫ਼ਾ ੩੭੬; ਤਵਾਰੀਖੇ ਪੰਜਾਬ, ਲੁਧਿਆਣਾ-੧੮੪੦ ਈ: Mecauliffe, The Sikh Religion, London-1909, Vol. V, pp. ੯੩-੯੭).

ਬਾਜ਼ਾਂ ਅਤੇ ਕਲਗੀਆਂ ਵਾਲੇ ਗੁਰੂ ਗੋਬਿੰਦ ਸਿੰਘ ਜੀ ਨੇ ਉਨ੍ਹਾਂ ਦੀਆਂ ਸੁੱਤੀਆਂ ਸ਼ਕਤੀਆਂ ਨੂੰ ਜਗਾ ਕੇ ਉਨ੍ਹਾਂ ਦੇ ਹਿਰਦਿਆਂ ਵਿਚ ਇਕ ਅਗੰਮੀ ਰੂਹ ਫੂਕ ਦਿੱਤੀ ਸੀ,

ਉਨ੍ਹਾਂ ਦੇ ਤਨ-ਮਨ ਨੂੰ ਭਗਤੀ ਤੇ ਸ਼ਕਤੀ ਦੀ ਪੁੱਠ ਚੜ੍ਹਾ ਕੇ ਅਤੇ "ਦੇਗ ਤੇਗ ਫ਼ਤਹ" ਦਾ ਨਿਸ਼ਾਨਾ ਬਖਸ਼ ਕੇ, ਇਉਂ ਇਕ ਨਵੇਂ ਤੇ ਅਨੂਠੇ ਪੰਥ ਦੀ ਪੱਕੀ-ਪੀਡੀ ਨੀਂਹ ਵੀ ਰੱਖ ਦਿੱਤੀ ਸੀ :

*ਨਿਜ ਪੰਥ ਚਲਾਇਓ ਖਾਲਸਾ, ਧਰਿ ਤੇਜ ਕਰਾਰਾ।* *(ਵਾਰ ੪੧, ਪਉੜੀ ੧੫)*

ਫਿਰ ਇਸ ਪੰਥ ਦੇ ਪਾਂਧੀਆਂ ਵਿਚ ਧਾਰਮਿਕ ਪਵਿੱਤਰਤਾ, ਸਦਾਚਾਰ ਸੁਹਿਰਦਤਾ, ਸਰੀਰਕ ਵਿਲੱਖਣਤਾ, ਸਮਾਜਿਕ ਸੁਤੰਤਰਤਾ ਤੇ ਰਾਜਨੀਤਿਕ ਸਥਿਰਤਾ ਲਿਆਉਣ ਲਈ ਇਕ ਆਦਰਸ਼ਕ ਜਹੀ ਤੇ ਜਮਾਤੀ ਰਹਿਤ-ਮਰਯਾਦਾ (code of conduct) ਵੀ ਨਿਯਤ ਕਰ ਦਿੱਤੀ ਸੀ।

ਉਨ੍ਹਾਂ ਨੂੰ ਸਭ ਤੋਂ ਪਹਿਲਾਂ ਨਿਆਰੇ ਦਿੱਸਣ ਤੇ ਇਕ ਲੜੀ ਵਿਚ ਪਰੁੱਚੇ ਰਹਿਣ ਲਈ, ਇਕ ਵਿਕੋਲਿਤਰੀ ਜਹੀ ਵਰਦੀ ਵੀ ਪੁਆ ਦਿੱਤੀ ਸੀ ਜਿਸ ਬਾਰੇ ਆਪ ਨੇ ਖੁੱਲ੍ਹੇਆਮ ਆਖਿਆ ਸੀ ਕਿ "ਅੱਗੇ ਤੋਂ ਸਿੱਖੀ ਦੀ ਨਿਸ਼ਾਨੀ ਇਹ ਪੰਜ 'ਕਕਾਰ' : ਕੜਾ, ਕਿਰਪਾਨ, ਕੱਛ, ਕੰਘਾ ਤੇ ਕੇਸ ਹੋਣਗੇ। ਇਨ੍ਹਾਂ ਪੰਜਾਂ ਦੀ 'ਛੋਟ' ਕਦੇ ਵੀ ਨਹੀਂ ਦਿੱਤੀ ਜਾ ਸਕੇਗੀ। ਪਰ ਚੇਤੇ ਰੱਖਣਾ, ਕੇਸਾਂ ਬਿਨਾਂ ਬਾਕੀ ਸਾਰੇ ਨਿਸ਼ਾਨ ਤੁੱਛ ਸਮਝੇ ਜਾਣਗੇ":

*ਨਿਸ਼ਾਨੇ ਸਿਖੀ ਈਂ ਪੰਜ ਹਰਫ਼ਿ ਕਾਫ;*
*ਹਰਗਿਜ਼ ਨਾ ਬਾਸ਼ਿੰਦ, ਈਂ ਪੰਜ ਮੁਆਫ।*
*ਕੜਾ, ਕਾਰਦੋ, ਕੱਛ, ਕੰਘਾ ਬਿਦਾਂ,*
*ਬਿਲਾ ਕੇਸ ਹੇਚ ਅਸਤਿ ਜੁਮਲਾ ਨਿਸ਼ਾਂ।*

ਸੋ ਜਿੱਥੇ 'ਕੜੇ' ਨੂੰ ਪਰਤੱਗਿਆ ਅਤੇ 'ਕਿਰਪਾਨ' ਨੂੰ ਉਪਕਾਰ ਤੇ ਸਵੈ-ਰੱਖਿਆ ਦਾ ਚਿੰਨ੍ਹ ਨਿਯਤ ਕੀਤਾ ਸੀ, ਉੱਥੇ 'ਕੱਛ' ਨੂੰ ਆਚਰਨਕ ਤੇ 'ਕੰਘੇ' ਨੂੰ ਸਰੀਰਕ ਸੁੱਚਮ ਦੇ ਸੰਕੇਤ ਹੋਣ ਦਾ ਮਾਣ ਦਿੱਤਾ ਜਾਪਦਾ ਹੈ। 'ਕੇਸਾਂ' ਬਾਰੇ ਦਿੱਤੀ ਇਸ ਖਾਸ ਹਦਾਇਤ ਤੋਂ ਜਾਪਦਾ ਹੈ ਕਿ ਸਤਿਗੁਰੂ ਨੇ ਇਸ ਜਮਾਂਦਰੂ ਤੇ ਸਦੀਵੀ ਦਾਤ-ਚਿੰਨ ਨੂੰ ਰੱਬੀ ਰਜ਼ਾ ਲਈ ਰਜ਼ਾਮੰਦੀ, ਕੌਮੀ ਸਪਿਰਿਟ ਦੀ ਕਸਵੱਟੀ ਤੇ ਪੰਥਕ ਜਥੇਬੰਦੀ ਦੀ ਗਾਰੰਟੀ ਮਿਥਿਆ ਸੀ।

ਫਿਰ ਅਜਿਹੀ ਵਿਲੱਖਣ ਵਰਦੀ ਪਹਿਨਣ ਵਾਲੇ ਸੰਤ-ਸਿਪਾਹੀਆਂ ਲਈ ਜੋ ਆਦਰਸ਼ ਨਿਯਤ ਕੀਤਾ, ਉਹ ਵੀ ਇਸ ਗੱਲ ਦਾ ਗਵਾਹ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਹ ਬਾਹਰਲੇ ਚਿੰਨ੍ਹ ਧਾਰਨ ਕਰਨ ਵਾਲਿਆਂ ਨੂੰ ਅੰਦਰਲੇ ਦੈਵੀ ਗੁਣ ਵਿਕਸਾਉਣ ਲਈ ਵੀ ਬੜੀ ਭਰਵੀ ਤਾਕੀਦ ਕੀਤੀ ਸੀ। ਅਸਲ 'ਖਾਲਸਾ' ਅਖਵਾਉਣ ਦਾ ਹੱਕਦਾਰ ਹੀ ਉਹ ਹੈ ਜੋ:

*ਜਾਗਤਿ ਜੋਤਿ ਜਪੈ ਨਿਸਿ ਬਾਸੁਰ, ਏਕੁ ਬਿਨਾ ਮਨਿ ਨੈਕ ਨ ਆਨੈ।*
*ਪੂਰਨ ਪ੍ਰੇਮ ਪ੍ਰਤੀਤਿ ਸਜੈ, ਬ੍ਰਤ, ਗੋਰ, ਮੜ੍ਹੀ, ਮਠ ਭੂਲ ਨ ਮਾਨੈ।*
*ਤੀਰਥ, ਦਾਨ, ਦਯਾ, ਤਪ, ਸੰਜਮ, ਏਕੁ ਬਿਨਾਂ ਨਹਿ ਏਕ ਪਛਾਨੈ।*

*ਪੂਰਨ ਜੋਤਿ ਜਗੈ ਘਟ ਮੈ, ਤਬ ਖਾਲਿਸ ਤਾਹਿੰ ਨਖਾਲਿਸ ਜਾਨੈ। (ਦਸਮ ਗ੍ਰੰਥ)*

ਅਜਿਹੀ ਵਰਦੀ, ਆਦਰਸ਼ ਤੇ ਜੀਵਨ-ਜਾਚ ਦੇ ਪੰਧਾਊਆਂ ਲਈ, ਪਰਉਪਕਾਰ ਤੇ ਸਵੈ-ਰੱਖਿਆ ਨੂੰ ਮੁੱਖ ਰੱਖਦਿਆਂ, ਆਪ ਨੇ ਸ਼ਸਤ੍ਰਬੱਧ ਤੇ ਤਿਆਰ-ਬਰ-ਤਿਆਰ ਰਹਿਣਾ ਵੀ ਜ਼ਰੂਰੀ ਦੱਸਿਆ। ਸ਼ਸਤਰਾਂ ਦੀ ਲੋੜ ਤੇ ਮਹੱਤਤਾ ਦਾ ਜ਼ਿਕਰ ਕਰਦਿਆਂ ਤਾਂ ਦਸ਼ਮੇਸ਼ ਜੀ ਨੇ ਫਿਰ ਇੱਥੋ ਤਕ ਆਖ ਦਿੱਤਾ :

*ਅਸਿ, ਕ੍ਰਿਪਾਨ, ਖੰਡੋ, ਖੜਗ, ਤੁਪਕ, ਤਬਰ, ਅਰੁ ਤੀਰ।*
*ਸੈਫ ਸਰੋਹੀ, ਸੈਹਥੀ, ਇਹੈ ਹਮਾਰੈ ਪੀਰ। (ਦਸਮ ਗ੍ਰੰਥ)*

ਫਿਰ ਇਹ ਕੁਝ ਤੇ ਇੰਨਾ ਕੁਝ ਆਖ ਕੇ ਵੀ ਬਸ ਨਹੀ ਕੀਤੀ। ਅਜਿਹਾ ਵਿਲੱਖਣ ਰੂਪ ਤੇ ਰਹਿਤ ਦੇਣ ਵਾਲੇ "ਮਰਦ ਅਗੰਮੜਾ" ਨੇ ਆਪਣੀ ਮੁਬਾਰਕ 'ਜਾਤ' ਨੂੰ ਆਪੇ ਪੈਦਾ ਕੀਤੀ ਇਸ ਅਨੂਠੀ 'ਜਮਾਤ' ਵਿਚ ਅਭੇਦ ਕਰਦਿਆਂ, ਇਹ ਵੀ ਸਪਸ਼ਟ ਕਰ ਦਿੱਤਾ ਸੀ ਕਿ ਜਦੋਂ ਕਿਤੇ ਵੀ ਕੋਈ ਇਸ ਉੱਤੇ ਸੱਚੇ ਦਿਲੋਂ ਅਮਲ ਕਰੇਗਾ, ਉਹ ਨਾ ਕੇਵਲ ਮੇਰਾ ਸੱਚਾ ਸਿੱਖ ਅਖਵਾਉਣ ਦਾ ਹੀ ਹੱਕਦਾਰ ਹੋਵੇਗਾ:

*ਰਹਿਣੀ ਰਹੈ, ਸੋਈ ਸਿੱਖ ਮੇਰਾ।*
*ਉਹ ਠਾਕੁਰ, ਮੈਂ ਉਸ ਕਾ ਚੇਰਾ। (ਰਹਿਤਨਾਮਾ, ਭਾਈ ਦੇਸਾ ਸਿੰਘ)*

ਇਉਂ ਕਲ-ਮੁਕੱਲੇ ਨੌਜਵਾਨ ਗੁਰੂ ਗੋਬਿੰਦ ਸਿੰਘ ਜੀ ਨੇ ਵੈਸਾਖੀ ਨੂੰ ਸ਼ਿਵਾਲਕ ਦੀ ਰਮਣੀਕ ਗੋ੍ਦੀ ਵਿਚ ਅਜਿਹੀ ਰਹਿਣੀ-ਬਹਿਣੀ ਵਾਲੇ ਸੰਤ ਸਿਪਾਹੀਆਂ ਦੀ ਇਕ ਅਜਿਹੀ ਕੌਮ ਤਿਆਰ ਕਰ ਦਿੱਤੀ ਜੋ ਤਨ ਤੇ ਮਨ ਕਰਕੇ ਇਕ-ਸੁਰ ਸੀ, ਜੋ ਖਿਆਲੀ ਤੇ ਅਮਲੀ ਤੌਰ 'ਤੇ ਇਕ-ਮੁੱਠ ਸੀ ਅਤੇ ਜੋ ਆਪਣੇ ਸੰਚਾਲਕ ਨਾਲ ਵੀ ਆਤਮਿਕ ਤੇ ਸਰੀਰਕ ਤੌਰ 'ਤੇ ਇਕ-ਮਿਕ ਸੀ।

ਇਸੇ ਦੀ ਸਹਾਇਤਾ ਨਾਲ "ਆਪੇ-ਗੁਰ-ਚੇਲਾ" ਅਖਵਾਉਣ ਵਾਲੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਅਕਾਲ ਪੁਰਖ ਦੀ ਟੇਕ-ਆਸਰੇ ਵਿਦੇਸ਼ੀ ਰਾਜ ਦਾ ਜਬਰ ਉਖਾੜਨ ਤੇ ਦੇਸੀ ਸਮਾਜ ਦੀ ਨੀਂਦ ਉਘਾੜਨ ਲਈ, ਵਧੇਰੇ ਉਤੇਜਿਤ ਤੇ ਉਤਸ਼ਾਹਿਤ ਹੋ ਕੇ ਆਪ ਨੇ ਲੱਕ ਬੰਨ੍ਹ ਲਿਆ ਸੀ ਅਤੇ ਹਿੰਦੁਸਤਾਨ ਦੀ ਵਿਅਕਤਕ, ਸਮਾਜਿਕ, ਮਾਨਸਿਕ, ਆਰਥਿਕ, ਸਭਿਆਚਾਰਕ ਤੇ ਰਾਜਨੀਤਿਕ, ਅਰਥਾਤ ਹਰ ਪ੍ਰਕਾਰ ਦੀ, ਗੁਲਾਮੀ ਨੂੰ ਹਟਾਉਣ ਦਾ ਬੀੜਾ ਚੁੱਕ ਲਿਆ ਸੀ।

ਇਸ ਐਲਾਨ ਤੇ ਉਤੇਜਨਾ ਦਾ ਨਤੀਜਾ ਇਹ ਨਿਕਲਿਆ ਸੀ ਕਿ ਕਈ ਪੀੜ੍ਹੀਆਂ ਤੋਂ ਲਿਤਾੜੀਦੇ ਜਨ-ਸਾਧਾਰਨ ਵਿਚ ਇਕ ਇਨਕਲਾਬੀ ਪਲਟਾ ਆ ਗਿਆ ਸੀ; ਖੰਡੇ ਦੀ ਪਾਹੁਲ ਨੇ ਉਨ੍ਹਾਂ ਵਿਚ ਕੋਈ ਗ਼ੈਬੀ ਤੇ ਅਦੁੱਤੀ ਸ਼ਕਤੀ ਭਰ ਦਿੱਤੀ ਸੀ; "ਬਾਦਸ਼ਾਹ ਦਰਵੇਸ" ਦੀ ਸਿੱਖਿਆ ਤੇ ਸੰਦੇਸ਼ ਨੇ ਉਨ੍ਹਾਂ ਦੇ ਸੁਭਾਅ, ਧਰਮ, ਕਰਮ ਤੇ ਆਚਰਨ ਬਦਲ ਕੇ ਖੱਤਰੀ ਤੇ ਬ੍ਰਾਹਮਣ ਦੀ ਮੁਥਾਜੀ ਹਟਾ ਕੇ; ਅਤੇ ਅਣਖ ਨਾਲ ਜੀਣ-ਮਰਨ ਦੀ ਜਾਚ ਸਿਖਾ ਕੇ, ਉਨ੍ਹਾਂ ਨੂੰ ਅਜਿਹੇ ਸੁਤੰਤਰ ਤੇ ਸੰਪੂਰਨ ਮਨੁੱਖ

*(ਬਾਕੀ ਸਫ਼ਾ ੩੬ 'ਤੇ)*

# ਖਾਲਸੇ ਦੀ ਵਾਸੀ : ਅਨੰਦਪੁਰ ਸਾਹਿਬ

*-ਡਾ. ਸਾਹਿਬ ਸਿੰਘ ਅਰਸ਼ੀ**

ਆਧੁਨਿਕ ਖਾਲਸੇ ਦੀ ਸਥਾਪਨਾ ਤੇ ਸਿਰਜਨਾਤਮਕ ਹੋਂਦ ਦਾ ਇਤਿਹਾਸ ਅਲੌਕਿਕ ਅਤੇ ਵਚਿੱਤਰ ਹੈ। ਇਸ ਸਥਿਤੀ ਵਿਚ ਪੁੱਜਦਿਆਂ ਅਤੇ ਇਸ ਸਰੂਪ ਨੂੰ ਧਾਰਨ ਕਰਨ ਵਿਚ ਖਾਲਸੇ ਨੂੰ ਪੰਜ ਸੌ ਸਾਲ ਤੋਂ ਵੀ ਉੱਪਰ ਸਮਾਂ ਲੱਗਾ। ਇਸ ਦੇ ਸੰਸਥਾਪਕ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜੋ ਬੂਟਾ ਲਾਇਆ, ਉਸ ਬੂਟੇ ਨੂੰ ਕਈ ਸ਼ਹਾਦਤਾਂ ਦਾ ਪਾਣੀ ਦੇ ਕੇ ਵੱਡਾ ਕੀਤਾ ਗਿਆ ਤਾਂ ਜਾ ਕੇ ਕਿਧਰੇ ਦਸਵੇਂ ਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਇਸ ਪੌਦੇ ਨੂੰ ਫਲ ਲੱਗੇ।

ਇਤਿਹਾਸਿਕ ਸਰਵੇਖਣ ਤੋਂ ਇਹ ਸਪਸ਼ਟ ਹੈ ਕਿ ਖਾਲਸਾ ਸਾਜਣ ਦੀ ਲੋੜ ਕਿਉਂ ਭਾਸੀ? ਸ੍ਰੀ ਗੁਰੂ ਨਾਨਕ ਦੇਵ ਜੀ ਨੇ ਬਾਬਰ ਦੇ ਅਤਿਆਚਾਰਾਂ ਨੂੰ ਵੇਖ ਕੇ ਉਸ ਨੂੰ ਹਲੂਣਾ ਦਿੱਤਾ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਜਹਾਂਗੀਰ ਦੇ ਜ਼ੁਲਮ ਵਿਰੁੱਧ ਜਬਰ ਦੀ ਟੱਕਰ ਵਿਚ ਸ਼ਹਾਦਤ ਦਿੱਤੀ ਅਤੇ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਔਰੰਗਜ਼ੇਬ ਦੇ ਜ਼ੁਲਮ ਨੂੰ ਰੋਕਣ ਅਤੇ ਅਧਰਮ ਦਾ ਨਾਸ਼ ਕਰਨ ਲਈ ਕੁਰਬਾਨੀ ਦਿੱਤੀ। ਇਹ ਸਾਰਾ ਕੁਝ ਮਨੁੱਖ ਦੀ ਹੋਣੀ ਤੇ ਅਧਰਮ ਦੇ ਪਾਸਾਰ ਦਾ ਸਿੱਟਾ ਹੈ। ਇਤਿਹਾਸਿਕ ਪੱਖ ਤੋਂ ਇਹ ਸਪਸ਼ਟ ਹੈ ਕਿ ਮੁਗ਼ਲਾਂ ਅਤੇ ਹੋਰ ਜਰਵਾਣਿਆਂ ਵਿਰੁੱਧ ਸਮਾਜ ਦੇ ਬਲਹੀਣ ਅਤੇ ਡਰਪੋਕ ਲੋਕਾਂ ਨੇ ਅਵਾਜ਼ ਉਠਾਉਣ ਦਾ ਕਦੇ ਸਾਹਸ ਹੀ ਨਹੀਂ ਸੀ ਕੀਤਾ। ਇਸ ਲਈ ਕਿਸੇ ਸ਼ਕਤੀਸ਼ਾਲੀ ਕੌਮ ਅਤੇ ਸਮਾਜ ਦੀ ਲੋੜ ਦਾ ਅਹਿਸਾਸ ਹੋਇਆ। ਇਸੇ ਮੁੱਦੇ ਨੂੰ ਲੈ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਵੱਲੋਂ ਇਕ ਪਿੜ ਤਿਆਰ ਕੀਤਾ ਗਿਆ। ਇਹ ਕੋਈ ਇਕ ਦਿਨ ਦੀ ਘਟਨਾ ਜਾਂ ਕੋਈ ਜਾਦੂ-ਮੰਤਰ ਦਾ ਸਿੱਟਾ ਨਹੀਂ ਸੀ ਕਿ ਅੱਖ ਦੀ ਝਪਕ ਵਿਚ ਇਕ ਨਵੇਂ ਸਮਾਜ ਦੀ ਉਸਾਰੀ ਹੋ ਜਾਂਦੀ। ਇਸ ਲਈ ਸਮਾਜ ਦੇ ਲੋਕਾਂ ਨੂੰ ਮਾਨਸਿਕ ਤੌਰ 'ਤੇ ਤਿਆਰ ਕਰਨਾ ਅਤਿ ਆਵੱਸ਼ਕ ਸੀ। ਸਮਾਜ ਦੀਆਂ ਆਰਥਿਕ ਅਤੇ ਰਾਜਨੀਤਿਕ ਪ੍ਰਸਥਿਤੀਆਂ ਨੂੰ ਸਾਹਮਣੇ ਰੱਖ ਕੇ ਅਜਿਹੇ ਕਦਮ ਨੂੰ ਚੁੱਕਣਾ ਕੋਈ ਆਸਾਨ ਕੰਮ ਨਹੀਂ ਸੀ। ਵਾਸਤਵ ਵਿਚ ਇਹ ਵੇਲੇ ਦੇ ਸਮਾਜ ਨੂੰ ਇਕ ਚੁਣੌਤੀ ਸੀ ਜਿਸ ਨੂੰ ਕੋਈ ਵੀ ਹਾਕਮ ਜਾਂ ਸ਼ਕਤੀਸ਼ਾਲੀ ਸਮਾਜ ਸਹਿਣ ਨਹੀਂ ਸੀ ਕਰ ਸਕਦਾ। ਪਰ ਇਸ ਲਈ ਕਿਸੇ ਚੁਆਤੀ ਦਾ ਲਗਾਇਆ ਜਾਣਾ ਜ਼ਰੂਰੀ ਸੀ ਜਿਸ ਨੇ ਸਮੇਂ ਦੇ ਨਾਲ-ਨਾਲ ਭਾਂਬੜ ਬਣਨਾ ਸੀ।

ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਸਮਾਂ ੧੭ਵੀਂ ਸਦੀ ਦਾ ਸਮਾਂ ਸੀ ਜਦੋਂ ਰਾਜਨੀਤਿਕ ਉਥਲ-ਪੁਥਲ ਜ਼ੋਰਾਂ 'ਤੇ ਸੀ। ਦਿੱਲੀ ਦੀ ਗੱਦੀ ਦੇ ਔਰੰਗਜ਼ੇਬ ਬਾਦਸ਼ਾਹ

** # ੫੭੦੭, ਮਾਡਰਨ ਡੁਪਲੈਕਸ, ਮਨੀਮਾਜਰਾ (ਚੰਡੀਗੜ੍ਹ)-੧੬੦੧੦੧*

ਨੇ ਰਾਜ ਸੰਭਾਲਿਆ ਜੋ ਕੱਟੜ ਅਤੇ ਨਿਰਦਈ ਬਾਦਸ਼ਾਹ ਸੀ। ਉਸ ਨੇ ਰਾਜ-ਭਾਗ ਲਈ ਆਪਣੇ ਪਿਤਾ ਸ਼ਾਹ ਜਹਾਨ ਨੂੰ ਕੈਦ ਵਿਚ ਪਾ ਦਿੱਤਾ ਅਤੇ ਉਹ ਇਸ ਦੇ ਜ਼ੁਲਮਾਂ ਨੂੰ ਨਾ ਸਹਿੰਦਾ ਹੋਇਆ ਇਸ ਜਹਾਨ ਤੋਂ ਕੂਚ ਕਰ ਗਿਆ। ਔਰੰਗਜ਼ੇਬ ਨੇ ਆਪਣੇ ਭਰਾਵਾਂ ਨੂੰ ਵੀ ਧੋਖੇ ਨਾਲ ਮਾਰ ਦਿੱਤਾ ਤਾਂ ਕਿ ਉਹ ਗੱਦੀ ਦੇ ਵਾਰਸ ਨਾ ਬਣ ਜਾਣ। ਅਜਿਹੇ ਸ਼ੱਕੀ ਤੇ ਕਠੋਰਚਿਤ ਰਾਜੇ ਦੇ ਰਾਜ ਵਿਚ ਕੋਈ ਉਸ ਦੇ ਵਿਰੁੱਧ ਅਵਾਜ਼ ਕਿਵੇਂ ਉਠਾ ਸਕਦਾ ਸੀ? ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੇ ਸਮੇਂ ਤਕ ਜੋ ਕੁਝ ਵਾਪਰਿਆ, ਉਹ ਜ਼ੁਲਮ ਦੀ ਇੰਤਹਾ ਸੀ। ਇਸ ਜਬਰ ਨੂੰ ਸਬਰ ਨਾਲ ਹੀ ਸਹਿਆ ਗਿਆ।

ਅਠਵੇਂ ਗੁਰੂ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦੇ ਸੰਕੇਤ 'ਬਾਬਾ ਬਕਾਲੇ' ਅਨੁਸਾਰ ਗੁਰੂ ਦੀ ਭਾਲ ਕੀਤੀ ਗਈ। ਬਾਬੇ ਬਕਾਲੇ ਵਿਚ ਵੀ ਨਕਲੀ ਗੁਰੂਆਂ ਦੀਆਂ ਮੰਜੀਆਂ ਸਥਾਪਿਤ ਹੋ ਗਈਆਂ। ਅਸਲੀ ਤੇ ਨਕਲੀ ਗੁਰੂ ਦੀ ਪਹਿਚਾਣ ਕਿਵੇਂ ਹੋਵੇ? ਸੱਚ ਦਾ ਸੂਰਜ ਤਾਂ ਚੜ੍ਹਦਾ ਹੀ ਹੈ ਭਾਵੇਂ ਕਿਤਨੀ ਦੇਰ ਕਿਉਂ ਨਾ ਲੱਗੇ। ਅੰਤ ਗੁਰੂ ਤੇਗ ਬਹਾਦਰ ਜੀ ਨੂੰ ਮੱਖਣ ਸ਼ਾਹ ਲੁਬਾਣੇ ਨੇ ਲੱਭ ਹੀ ਲਿਆ ਪਰੰਤੂ ਗੁਰੂ-ਘਰ ਦੇ ਦੋਖੀਆਂ ਨੇ ਆਪਣੀ ਪੂਰੀ ਵਾਹ ਲਾਈ। ਆਪ ਜੀ 'ਤੇ ਹਮਲੇ ਵੀ ਕੀਤੇ ਗਏ ਅਤੇ ਆਪ ਜੀ ਦਾ ਸਾਮਾਨ ਵੀ ਲੁੱਟਿਆ ਗਿਆ ਪਰੰਤੂ ਆਪ ਨੇ ਦੋਖੀਆਂ ਨੂੰ ਨਿਮਰ ਭਾਵ ਨਾਲ ਪਛਾੜਿਆ। ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਬਕਾਲੇ ਨੂੰ ਛੱਡ ਦੇਣਾ ਹੀ ਮੁਨਾਸਿਬ ਸਮਝਿਆ। ਉੱਥੋਂ ਆਪ ਜੀ ਅੰਮ੍ਰਿਤਸਰ ਆ ਗਏ। ਇੱਥੇ ਵੀ ਮਸੰਦਾਂ ਨੇ ਆਪਣਾ ਪਾਜ ਉਘੜ ਜਾਣ ਦੇ ਡਰੋਂ ਸ੍ਰੀ ਹਰਿਮੰਦਰ ਸਾਹਿਬ ਦੇ ਦਰਵਾਜ਼ੇ ਬੰਦ ਕਰ ਲਏ ਅਤੇ ਗੁਰੂ ਜੀ ਨੂੰ ਅੰਦਰ ਨਾ ਆਉਣ ਦਿੱਤਾ। ਗੁਰੂ ਜੀ ਇੱਥੋਂ ਕੀਰਤਪੁਰ ਵਿਖੇ ਆ ਗਏ। ਇੱਥੇ ਵੀ ਸੋਢੀਆਂ ਨੇ ਆਪ ਜੀ ਦੀ ਮੁਖਾਲਫਤ ਕੀਤੀ ਅਤੇ ਆਪ ਜੀ ਨੂੰ ਕਿਸੇ ਅਹਿਮ ਫੈਸਲੇ ਲਈ ਮਜਬੂਰ ਕੀਤਾ। ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਮਾਖੋਵਾਲ ਦਾ ਥੇਹ ਖਰੀਦ ਕੇ ਅਨੰਦਪੁਰ ਸਾਹਿਬ ਨਗਰ ਵਸਾਇਆ ਜੋ ਕੀਰਤਪੁਰ ਤੋਂ ਛੇ ਕਿਲੋਮੀਟਰ ਦੀ ਦੂਰੀ 'ਤੇ ਹੈ। ਇਹ ਸਥਾਨ ਸ਼ਿਵਾਲਕ ਦੀ ਪਹਾੜੀ ਪਾਸ ਹੋਣ ਕਰ ਕੇ ਅਤੇ ਇਕਾਂਤ ਵਾਸ ਹੋਣ ਕਰ ਕੇ ਗੁਰੂ ਸਾਹਿਬ ਨੇ ਇਸ ਸਥਾਨ ਨੂੰ ਅਬਾਦ ਕੀਤਾ ਅਤੇ ਇੱਥੇ ਰਹਿਣ ਲੱਗ ਪਏ। ਕੁਝ ਚਿਰ ਪਿੱਛੋਂ ਸੰਗਤਾਂ ਦੀ ਬੇਨਤੀ 'ਤੇ ਆਪ ਜੀ ਨੇ ਅਸਾਮ ਵੱਲ ਪੂਰਬ ਦੇਸ਼ ਦੀ ਯਾਤਰਾ ਕੀਤੀ। ਅਨੰਦਪੁਰ ਸਾਹਿਬ ਤੋਂ ਜਾਂਦੇ ਗੁਰੂ ਸਾਹਿਬ ਜੀ ਕਈ ਸਥਾਨਾਂ ਤੋਂ ਹੁੰਦੇ ਹੋਏ ਦਿੱਲੀ ਪੁੱਜੇ ਅਤੇ ਫਿਰ ਪਟਨੇ (ਬਿਹਾਰ) ਵਿਚ ਗਏ। ਆਪ ਨੇ ਪਰਵਾਰਿਕ ਪ੍ਰਸਥਿਤੀਆਂ ਨੂੰ ਸਾਹਮਣੇ ਰੱਖਦਿਆਂ ਪਰਵਾਰ ਨੂੰ ਪਟਨਾ ਵਿਚ ਹੀ ਛੱਡਿਆ ਅਤੇ ਆਪ ਰਾਜਾ ਰਾਮ ਸਿਹੁੰ ਨਾਲ ਅਸਾਮ ਗਏ ਅਤੇ ਸੁਲ੍ਹਾ ਕਰਵਾਈ। ਇੱਥੋਂ ਹੀ ਆਪ ਜੀ ਫਿਰ ਘੁੰਮਦੇ-ਘੁੰਮਾਉਂਦੇ ਪਟਨੇ ਤੋਂ ਹੋ ਕੇ ਵਾਪਸ ਅਨੰਦਪੁਰ ਸਾਹਿਬ ਦੀ ਧਰਤੀ 'ਤੇ ਆ ਬਿਰਾਜੇ।

ਪਹਿਲੀ ਪਾਤਸ਼ਾਹੀ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸੰਸਾਰ ਵਿਚ ਪ੍ਰਚਲਿਤ ਫੋਕੇ ਕਰਮਕਾਂਡਾਂ ਵਿਰੁੱਧ ਆਪਣੀ ਅਵਾਜ਼ ਉਠਾਈ ਅਤੇ ਵਿਰੋਧ ਪ੍ਰਗਟ ਕੀਤਾ। ਧਰਮ ਨੂੰ

ਬਚਾਉਣ ਲਈ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਦਿੱਲੀ ਵਿਖੇ ਸ਼ਹਾਦਤ ਦਿੱਤੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਕਸ਼ਮੀਰੀ ਪੰਡਤਾਂ ਦੇ ਦੁੱਖ ਨੂੰ ਭਾਂਪਦਿਆਂ ਹੀ ਆਪਣੇ ਪਿਤਾ ਨੂੰ ਕਿਹਾ ਸੀ, "ਤੁਹਾਡੇ ਤੋਂ ਉੱਤੇ ਹੋਰ ਕੌਣ ਹੋ ਸਕਦਾ ਹੈ ਜੋ ਇਨ੍ਹਾਂ ਦੇ ਧਰਮ ਦੀ ਰਾਖੀ ਕਰੇ?" ਜਦੋਂ ੧੬੭੫ ਈ: ਵਿਚ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਦਾ ਸਾਕਾ ਵਾਪਰਿਆ ਤਾਂ ਲੋਕਾਂ ਵਿਚ ਸਭ ਪਾਸੇ ਸਹਿਮ ਛਾਇਆ ਹੋਇਆ ਸੀ। ਸਮਾਜ ਦੇ ਲੋਕ ਭੈ-ਭੀਤ ਸਨ। ਜਿਸ ਪ੍ਰਕਾਰ ਭਾਈ ਜੈਤਾ ਜੀ ਨੇ ਸਾਹਸ ਕਰ ਕੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦਾ ਸੀਸ ਅਨੰਦਪੁਰ ਸਾਹਿਬ ਲਿਆਂਦਾ ਅਤੇ ਭਾਈ ਲੱਖੀ ਸ਼ਾਹ ਨੇ ਧੜ ਨੂੰ ਸਖ਼ਤ ਪਹਿਰੇ ਦੇ ਹੁੰਦਿਆਂ ਹੋਇਆਂ ਵੀ ਧੜ ਦਾ ਸਸਕਾਰ ਕੀਤਾ ਇਹ ਇਕ ਕਰਾਮਾਤ ਹੀ ਤਾਂ ਸੀ। ਸ੍ਰੀ ਗੁਰੂ ਗੋਬਿੰਦ ਸਿੰਘ ਨੇ ਸਮਾਜ ਦੇ ਲੋਕਾਂ ਨੂੰ ਸਾਹਸੀ ਬਣਾਉਣ ਅਤੇ ਆਪਣੇ ਧਰਮ ਦੀ ਰੱਖਿਆ ਕਰਨ ਲਈ ਇਕ ਠੋਸ ਕਦਮ ਚੁੱਕਿਆ। ਕਾਇਰ ਤੇ ਸਤਹੀਣ ਲੋਕਾਂ ਨੂੰ ਆਪਣੇ ਵਿਚ ਸ਼ਕਤੀ ਭਰਨ ਲਈ ਸ੍ਰੀ ਗੁਰੂ ਗੋਬਿੰਦ ਸਿੰਘ ਨੇ ਅਨੰਦਪੁਰ ਸਾਹਿਬ ਦਾ ਸਥਾਨ ਚੁਣਿਆ। ਇਹ ਇਕ ਯੋਗ ਸਮਾਂ ਸੀ ਜਦੋਂ ਸਮਾਜ ਦੇ ਲੋਕਾਂ ਨੂੰ ਹਲੂਣ ਕੇ ਉਨ੍ਹਾਂ ਅੰਦਰ ਅਣਖ ਜਗਾਈ ਜਾ ਸਕਦੀ ਸੀ। ਇੱਥੇ ਹੀ ੧੭੫੬ ਬਿਕ੍ਰਮੀ ਨੂੰ ਵੈਸਾਖੀ ਦੇ ਇਤਿਹਾਸਿਕ ਦਿਹਾੜੇ ਇਕ ਭਰੇ ਹੋਏ ਇਕੱਠ ਵਿਚ ਅਨੰਦਪੁਰ ਸਾਹਿਬ ਦੀ ਧਰਤੀ 'ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਕ ਕੌਤਕ ਵਰਤਾਇਆ ਜਿਸ ਨੂੰ ਵੇਖ ਕੇ ਸਭ ਦੰਗ ਰਹਿ ਗਏ। ਇਸ ਦੇ ਫਲਸਰੂਪ ਗੁਰੂ ਸਾਹਿਬ ਨੇ ਭਰੇ ਇਕੱਠ ਵਿੱਚੋਂ ਲਲਕਾਰ ਕੇ ਤੇਗ਼ ਨਾਲ 'ਪੰਜ ਪਿਆਰਿਆਂ' ਦੀ ਚੋਣ ਕੀਤੀ ਜਿਨ੍ਹਾਂ ਨੂੰ ਆਪਣੇ ਖੰਡੇ-ਬਾਟੇ ਰਾਹੀਂ ਤਿਆਰ ਪਾਹੁਲ ਛਕਾ ਕੇ ਖਾਲਸੇ ਦੀ ਸਾਜਣਾ ਕੀਤੀ। ਇੱਥੇ ਹੀ ਬਸ ਨਹੀਂ ਸਗੋਂ ਆਪ ਇਨ੍ਹਾਂ ਪੰਜਾਂ ਪਿਆਰਿਆਂ ਪਾਸੋਂ ਵਿਧੀਵਤ ਪਾਹੁਲ ਤਿਆਰ ਕਰਵਾ ਕੇ ਆਪ ਵੀ ਛਕਿਆ ਅਤੇ 'ਆਪੇ ਗੁਰ ਚੇਲਾ' ਦੀ ਰੀਤ ਨੂੰ ਸਦਾ ਲਈ ਕਾਇਮ ਕਰ ਕੇ ਸਮਾਜ ਵਿਚ ਇਸ ਰਿਸ਼ਤੇ ਦੀ ਨੀਂਹ ਨੂੰ ਪੱਕਾ ਕਰ ਦਿੱਤਾ। ਉਸ ਦਿਨ ਤੋਂ ਅਨੰਦਪੁਰ ਸਾਹਿਬ ਦੀ ਧਰਤੀ ਖਾਲਸੇ ਦੀ ਧਰਤੀ ਹੋ ਗਈ। ਹੁਣ ਖਾਲਸੇ ਦਾ ਜਨਮ ਸਥਾਨ 'ਅਨੰਦਪੁਰ ਸਾਹਿਬ' ਅਤੇ ਪਿਤਾ 'ਗੁਰੂ ਗੋਬਿੰਦ ਸਿੰਘ' ਇਕ ਪੱਕਾ ਠਿਕਾਣਾ ਅਤੇ ਸਿਰਨਾਵਾਂ ਹੋ ਗਿਆ। ਖਾਲਸੇ ਦੀ ਵਾਸੀ ਤੋਂ ਭਾਵ ਜੋ ਗੁਰੂ ਪਿਤਾ ਦਾ ਨਿਵਾਸ ਅਸਥਾਨ ਹੈ, ਉਹੀ ਉਸ ਦੀ ਸੰਤਾਨ ਰੂਪ ਖਾਲਸੇ ਦਾ ਹੈ। ਖਾਲਸੇ ਦੀ ਅੱਡਰੀ ਪਹਿਚਾਣ ਲਈ ਉਸ ਦੀ ਵਰਦੀ ਵੀ ਨਿਸ਼ਚਿਤ ਕੀਤੀ ਗਈ। ਗੁਰੂ ਸਾਹਿਬ ਨੇ ਖਾਲਸੇ ਨੂੰ ਪੰਜ ਕਕਾਰਾਂ ਕੰਘ, ਕੱਛ, ਕੜਾ, ਕਿਰਪਾਨ, ਕੇਸ ਦਾ ਧਾਰਨੀ ਹੋਣ ਲਈ ਕਿਹਾ ਅਤੇ ਰਹਿਤਾਂ ਨੂੰ ਮਹੱਤਤਾ ਦਿੱਤੀ ਅਤੇ ਇੱਥੋਂ ਤਕ ਵੀ ਕਿਹਾ:

*ਰਹਿਣੀ ਰਹਹਿ ਸੋਈ ਸਿਖ ਮੇਰਾ*
*ਵੁਹ ਠਾਕੁਰ ਮੈਂ ਉਸ ਕਾ ਚੇਰਾ*

ਇਸ ਘਟਨਾ ਨਾਲ ਹੀ ਇਤਿਹਾਸ ਵਿਚ ਇਕ ਨਵਾਂ ਮੋੜ ਆਇਆ ਜਿਸ ਨੂੰ

ਸਦਾ ਲਈ ਸੁਨਹਿਰੀ ਪੰਨਿਆਂ ਵਿਚ ਲਿਖਿਆ ਗਿਆ।

ਅਨੰਦਪੁਰ ਸਾਹਿਬ 'ਖਾਲਸੇ ਦੀ ਵਾਸੀ' ਬਣ ਜਾਣ 'ਤੇ ਸਭ ਪਾਸੇ ਤੋਂ ਸੰਗਤਾਂ ਹੁੰਮ-ਹੁੰਮਾ ਕੇ ਪੁੱਜਣ ਲੱਗੀਆਂ। ਅਨੰਦਪੁਰ ਸਾਹਿਬ ਵਿਚ ਕੀਰਤਨ ਦਰਬਾਰ ਹੋਣ ਲੱਗੇ। ਸ੍ਰੀ ਗੁਰੂ ਗੋਬਿੰਦ ਸਿੰਘ ਨੇ ਸਿੱਖਾਂ ਨੂੰ ਕਹਿਲਾ ਭੇਜਿਆ ਕਿ ਉਹ ਨਕਦੀ ਭੇਟਾ ਦੀ ਥਾਂ ਸ਼ਸਤਰ ਜਾਂ ਘੋੜੇ ਹੀ ਸੇਵਾ ਵਜੋਂ ਭੇਟ ਕਰਨ। ਅਨੰਦਪੁਰ ਸਾਹਿਬ ਵਿਚ 'ਰਣਜੀਤ ਨਗਾਰਾ' ਵੱਜਣ ਲੱਗਾ ਜਿਸ ਦੀਆਂ ਦਿਲ-ਕੰਬਾਊ ਗੂੰਜਾਂ ਸਭ ਪਾਸੇ ਪੈਂਦੀਆਂ। ਹੋਲਾ ਮਹੱਲਾ ਬੜੀ ਧੂਮ-ਧਾਮ ਨਾਲ ਮਨਾਇਆ ਜਾਣ ਲੱਗਾ ਅਤੇ ਸ਼ਸਤਰ ਬਣਨ ਲੱਗ ਪਏ। ਸਿੱਟੇ ਵਜੋਂ ਪਹਾੜੀ ਰਾਜੇ ਗੁਰੂ ਜੀ ਦੀ ਵਧ ਰਹੀ ਸ਼ੋਭਾ ਅਤੇ ਸ਼ਕਤੀ ਨੂੰ ਵੇਖ ਕੇ ਭੈਅ ਖਾਣ ਲੱਗੇ ਅਤੇ ਔਰੰਗਜ਼ੇਬ ਬਾਦਸ਼ਾਹ ਨੂੰ ਹਮੇਸ਼ਾਂ ਗੁਰੂ ਜੀ ਦੇ ਵਿਰੁੱਧ ਹੀ ਭੜਕਾਉਂਦੇ ਰਹੇ। ਅਨੰਦਪੁਰ ਸਾਹਿਬ ਉਨ੍ਹਾਂ ਲਈ ਇਕ ਅਜਿਹਾ ਕੇਂਦਰ ਸੀ ਜਿੱਥੋਂ ਖਾਲਸੇ ਨੂੰ ਸਾਰੀ ਸ਼ਕਤੀ ਮਿਲਦੀ ਸੀ। ਇਸ ਲਈ ਅਨੰਦਪੁਰ ਸਾਹਿਬ ਦੀ ਧਰਤੀ ਦੁਸ਼ਮਣਾਂ ਦੀ ਨਜ਼ਰ ਵਿਚ ਰਹੀ ਅਤੇ ਉਹ ਹਮੇਸ਼ਾਂ ਹੀ ਇਸ ਨੂੰ ਨੁਕਸਾਨ ਪਹੁੰਚਾਉਣ ਲਈ ਯਤਨ ਕਰਦੇ ਰਹੇ।

ਅਨੰਦਪੁਰ ਸਾਹਿਬ ਵਿਚ ਪਹਾੜੀ ਰਾਜਿਆਂ ਦਾ ਗੁਰੂ ਜੀ ਦੀ ਸੈਨਾ ਨਾਲ ਕਈ ਵਾਰ ਟਾਕਰਾ ਹੋਇਆ ਪਰੰਤੂ ਉਹ ਇਸ ਧਰਤੀ ਨੂੰ ਕੋਈ ਨੁਕਸਾਨ ਨਾ ਪਹੁੰਚਾ ਸਕੇ। ਆਖਰ ੧੭੦੪ ਈ: ਵਿਚ ਪਹਾੜੀ ਰਾਜਿਆਂ ਨੇ ਮੁਗ਼ਲਾਂ ਦੀਆਂ ਫੌਜਾਂ ਨਾਲ ਮਿਲ ਕੇ ਝੂਠੀਆਂ ਕਸਮਾਂ ਖਾਧੀਆਂ ਅਤੇ ਗੁਰੂ ਸਾਹਿਬ ਨੂੰ ਅਨੰਦਪੁਰ ਸਾਹਿਬ ਛੱਡਣ 'ਤੇ ਮਜਬੂਰ ਕੀਤਾ ਕਿਉਂਕਿ ਇਸ ਪ੍ਰਕਾਰ ਹੀ ਉਨ੍ਹਾਂ ਦਾ ਰਾਹ ਪੱਧਰਾ ਹੋ ਸਕਦਾ ਸੀ ਅਤੇ ਅਨੰਦਪੁਰ ਸਾਹਿਬ ਤੋਂ ਸਦਾ ਲਈ ਖਤਰਾ ਹਟ ਸਕਦਾ ਸੀ। ਗੁਰੂ ਜੀ ਦੇ ਉੱਥੋਂ ਜਾਣ ਦੀ ਢਿੱਲ ਸੀ ਕਿ ਦੁਸ਼ਮਣਾਂ ਨੇ ਇਸ ਅਸਥਾਨ ਨੂੰ ਢਹਿ-ਢੇਰੀ ਕਰ ਦਿੱਤਾ। ਬਾਬਾ ਬੰਦਾ ਸਿੰਘ ਬਹਾਦਰ ਦੇ ਪੰਜਾਬ ਆਉਣ ਸਮੇਂ ਹੀ ਸਿੱਖਾਂ ਨੇ ਇਸ ਸਥਾਨ ਨੂੰ ਫਿਰ ਤੋਂ ਰੌਣਕ ਭਰਿਆ ਬਣਾਇਆ ਅਤੇ ਇਸ ਦੀ ਮਹਾਨਤਾ ਨੂੰ ਕਾਇਮ ਕੀਤਾ।

ਅਨੰਦਪੁਰ ਸਾਹਿਬ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸ਼ਸਤਰ ਖੰਡਾ, ਸੈਫ, ਨਾਗਣੀ ਬਰਛਾ, ਕਰਪਾ ਬਰਛਾ, ਬੰਦੂਕ, ਕਟਾਰ ਅਤੇ ਇੰਗਲੈਂਡ ਤੋਂ ਲਿਆਂਦੇ ਹੋਏ ਛੇ ਸ਼ਸਤਰ ਸ਼ਮਸ਼ੀਰ-ਏ-ਤੇਗ, ਵੱਡਾ ਬਰਛਾ, ਦਾਹੋ-ਆਹਨੀ, ਢਾਲ, ਛੋਟਾ ਬਰਛਾ ਅਤੇ ਸੁਨਹਿਰੀ ਚੱਕਰ ਆਦਿ ਸੰਗਤਾਂ ਦੇ ਦਰਸ਼ਨ ਲਈ ਸੰਭਾਲ ਕੇ ਰੱਖੇ ਹੋਏ ਹਨ। ਅਨੰਦਪੁਰ ਸਾਹਿਬ ਦੇ ਸਥਾਨ 'ਤੇ ਕਈ ਕਿਲ੍ਹੇ ਅਤੇ ਗੁਰਦੁਆਰੇ ਸੁਸ਼ੋਭਿਤ ਹਨ। ਕਿਲ੍ਹਿਆਂ ਨੂੰ ਹੁਣ ਗੁਰਦੁਆਰਿਆਂ ਦਾ ਰੂਪ ਦੇ ਦਿੱਤਾ ਗਿਆ ਹੈ। ਇਨ੍ਹਾਂ ਕਿਲ੍ਹਿਆਂ ਵਿੱਚੋਂ ਮੁੱਖ ਇਸ ਪ੍ਰਕਾਰ ਹਨ:

**ਅਨੰਦਗੜ੍ਹ ਸਾਹਿਬ ਦਾ ਕਿਲ੍ਹਾ:** ਇਹ ਕਿਲ੍ਹਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ੧੬੮੯ ਈ: ਵਿਚ ਬਣਵਾਉਣਾ ਅਰੰਭਿਆ ਸੀ। ਇਸ ਕਿਲ੍ਹੇ ਨੂੰ ਅਜਮੇਰ ਚੰਦ ਦੀਆਂ ਫੌਜਾਂ ਨੇ ਢਹਿ-ਢੇਰੀ ਕੀਤਾ ਸੀ। ਇੱਥੇ ਇਕ ਬਾਉਲੀ ਵੀ ਹੈ। ਇਸ ਕਿਲ੍ਹੇ

ਵਿਚ ਹੀ ਸ਼ਸਤਰ ਅਤੇ ਗੋਲਾ-ਬਾਰੂਦ ਨੂੰ ਰੱਖਿਆ ਜਾਂਦਾ ਸੀ। ਇਸ ਕਿਲ੍ਹੇ ਦੀ ਸੇਵਾ-ਸੰਭਾਲ ਕਰ ਕੇ ਇਸ ਨੂੰ ਹੋਰ ਵੀ ਖੂਬਸੂਰਤ ਬਣਾਇਆ ਜਾ ਰਿਹਾ ਹੈ।

**ਕਿਲ੍ਹਾ ਲੋਹਗੜ੍ਹ:** ਕਿਲ੍ਹਾ ਲੋਹਗੜ੍ਹ ਚਰਨ ਗੰਗਾ ਨਦੀ ਦੇ ਕੰਢੇ, ਚੱਕ ਨਾਨਕੀ ਜ਼ਮੀਨ ਉੱਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਬਣਵਾਇਆ ਸੀ। ਇੱਥੇ ਹੀ ਸ਼ਸਤਰ ਤਿਆਰ ਕੀਤੇ ਜਾਂਦੇ ਸਨ ਅਤੇ ਭਾਈ ਬਚਿੱਤਰ ਸਿੰਘ ਨੇ ਗੁਰੂ ਜੀ ਦੇ ਆਦੇਸ਼ ਨਾਲ ਮਦਮਸਤ ਹਾਥੀ ਨੂੰ ਨਾਗਣੀ ਨਾਲ ਵਿੰਨ੍ਹਿਆ ਸੀ ਅਤੇ ਹਾਥੀ ਚੰਘਿਆੜਦਾ ਹੋਇਆ ਵਾਪਸ ਭੱਜ ਗਿਆ ਸੀ।

**ਕਿਲ੍ਹਾ ਹੋਲਗੜ੍ਹ:** ਇਹ ਅਨੰਦਪੁਰ ਸਾਹਿਬ ਤੋਂ ਤਕਰੀਬਨ ਇਕ ਕਿਲੋਮੀਟਰ ਦੀ ਦੂਰੀ 'ਤੇ ਹੈ। ਇੱਥੇ ਹੋਲਾ-ਮਹੱਲਾ ਖੇਡਿਆ ਜਾਂਦਾ ਹੈ। ਇੱਥੇ ਹੀ ਭਾਈ ਨੰਦ ਲਾਲ ਜੀ ਦਾ ਗੁਰੂ ਸਾਹਿਬ ਨਾਲ ਮੇਲ ਹੋਇਆ ਸੀ।

**ਕਿਲ੍ਹਾ ਫਤਿਹਗੜ ਸਾਹਿਬ:** ਇੱਥੇ ਸਾਹਿਬਜ਼ਾਦਾ ਫਤਹਿ ਸਿੰਘ ਜੀ ਦਾ ਜਨਮ ਹੋਇਆ। ਇਹ ਕਿਲ੍ਹਾ ਸਹੋਟਾ ਨਾਂ ਨਾਲ ਜਾਣੇ ਜਾਂਦੇ ਪਿੰਡ ਦੀ ਜ਼ਮੀਨ ਵਿਚ ਬਣਵਾਇਆ ਗਿਆ ਸੀ।

**ਕਿਲ੍ਹਾ ਤਾਰਾਗੜ੍ਹ:** ਇਹ ਕਿਲ੍ਹਾ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਤੋਂ ਪੰਜ ਕਿਲੋਮੀਟਰ ਦੀ ਦੂਰੀ 'ਤੇ ਹੈ। ਇਹ ਕਿਲ੍ਹਾ ਕਾਫੀ ਉੱਚੀ ਥਾਂ 'ਤੇ ਹੈ।

**ਗੁਰਦੁਆਰਾ ਸੀਸ ਗੰਜ ਸਾਹਿਬ ਤੇ ਹੋਰ ਗੁਰਦੁਆਰੇ ਸਾਹਿਬਾਨ:** ਗੁਰਦੁਆਰਾ ਸੀਸ ਗੰਜ ਸਾਹਿਬ ਵਿਖੇ ਭਾਈ ਜੈਤਾ ਜੀ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦਾ ਸੀਸ ਲੈ ਕੇ ਆਏ ਸਨ ਅਤੇ ਇੱਥੇ ਹੀ ਉਨ੍ਹਾਂ ਦੇ ਸੀਸ ਦਾ ਸਸਕਾਰ ਕੀਤਾ ਗਿਆ ਸੀ। ਇਸ ਦੇ ਨਾਲ ਹੀ ਗੁਰਦੁਆਰਾ ਭੋਰਾ ਸਾਹਿਬ ਹੈ, ਜਿੱਥੇ ਸ੍ਰੀ ਗੁਰੂ ਤੇਗ ਬਹਾਦਰ ਜੀ ਬੰਦਗੀ ਕਰਿਆ ਕਰਦੇ ਸਨ ਅਤੇ ਗੁਰੂ ਸਾਹਿਬ ਦੇ ਮਹਿਲ ਵੀ ਰਿਹਾ ਕਰਦੇ ਸਨ। ਇਸੇ ਥਾਂ 'ਤੇ ਹੀ ਗੁਰੂ ਜੀ ਵੱਲੋਂ ਗੁਰਦੁਆਰਾ ਮੰਜੀ ਸਾਹਿਬ ਵਿਖੇ ਦੀਵਾਨ ਸਜਾਏ ਜਾਂਦੇ ਸਨ। ਇੱਥੇ ਹੀ ਕਸ਼ਮੀਰੀ ਪੰਡਤਾਂ ਨੇ ਆ ਕੇ ਗੁਰੂ ਸਾਹਿਬ ਪਾਸ ਧਰਮ-ਰੱਖਿਆ ਲਈ ਫਰਿਆਦ ਕੀਤੀ ਸੀ। ਇੱਥੇ ਗੁਰਦੁਆਰਾ ਦਮਦਮਾ ਸਾਹਿਬ ਵੀ ਹੈ। ਇੱਥੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਮਸੰਦਾਂ ਦੀ ਪਰਖ ਕਰ ਕੇ ਦੋਸ਼ੀ ਮਸੰਦਾਂ ਨੂੰ ਸਜ਼ਾਵਾਂ ਦਿੱਤੀਆਂ ਸਨ। ਇਸ ਦੇ ਨਾਲ ਹੀ ਇਕ ਖੂਹ ਵੀ ਹੈ ਜਿਸ ਨੂੰ ਮਸੰਦਾਂ ਦਾ ਖੂਹ ਆਖਿਆ ਜਾਂਦਾ ਹੈ। ਹੋਰ ਗੁਰਦੁਆਰਿਆਂ ਵਿੱਚੋਂ ਗੁਰਦੁਆਰਾ ਅਕਾਲ ਬੁੰਗਾ, ਗੁਰਦੁਆਰਾ ਸ਼ਹੀਦੀ ਬਾਗ, ਗੁਰਦੁਆਰਾ ਮਾਤਾ ਜੀਤੋ ਜੀ ਆਦਿ ਬਣੇ ਹੋਏ ਹਨ। ਇਸ ਥਾਂ 'ਤੇ ਹੁਣ ਪੰਜਾਬ ਸਰਕਾਰ ਵੱਲੋਂ ਵਿੱਦਿਅਕ ਅਕਾਦਮੀ ਸ੍ਰੀ ਦਸਮੇਸ਼ ਅਕਾਦਮੀ ਵੀ ਸਥਾਪਿਤ ਕੀਤੀ ਗਈ ਹੈ ਜਿੱਥੇ ਵਿਦਿਆਰਥੀਆਂ ਦੀ ਪੜ੍ਹਾਈ, ਖੇਡਾਂ ਅਤੇ ਹੋਸਟਲ ਦਾ ਵੀ ਵਿਸ਼ੇਸ਼ ਪ੍ਰਬੰਧ ਹੈ।

ਖਾਲਸੇ ਦੀ ਸਾਜਨਾ ਦੀ ਤੀਸਰੀ ਸ਼ਤਾਬਦੀ ਦੇ ਅਵਸਰ 'ਤੇ ਅਨੰਦਪੁਰ

*(ਬਾਕੀ ਸਫ਼ਾ ੬੧ 'ਤੇ)*

# ਕੇਸ ਗੁਰੂ ਕੀ ਮੋਹਰ - ਸਿੱਖੀ ਦਾ ਨਿਸ਼ਾਨ

*-ਪ੍ਰੋ. ਕਿਰਪਾਲ ਸਿੰਘ ਬਡੂੰਗਰ**

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਅੰਮ੍ਰਿਤਮਈ ਬਾਣੀ ਉਚਾਰਨ ਕਰ ਕੇ ਮਨੁੱਖ-ਮਾਤਰ ਨੂੰ ਕੂੜ ਦੇ ਮੰਡਲ ਵਿੱਚੋਂ ਕੱਢ ਕੇ ਸੱਚਖੰਡ ਦੀ ਪ੍ਰਾਪਤੀ ਕਰਨ ਹਿਤ ਸਚਿਆਰ ਬਣਨ ਦਾ ਮਾਰਗ ਦੱਸਿਆ। ਗੁਰੂ ਜੀ ਦੇ ਦੱਸੇ ਮਾਰਗ ਉੱਤੇ ਚੱਲਣ ਵਾਲੇ ਸ਼ਰਧਾਲੂਆਂ/ਸੇਵਕਾਂ ਦੀ ਸੰਗਿਆ 'ਸਿੱਖ' ਹੋ ਗਈ। ਇਸ ਤਰ੍ਹਾਂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਬਚਨਾਂ ਅਤੇ ਉਨ੍ਹਾਂ ਦੇ ਅਮਲੀ ਜੀਵਨ ਦੁਆਰਾ ਸਿੱਖ ਧਰਮ ਦੀ ਸਥਾਪਨਾ ਹੋਈ। ਗੁਰਮਤਿ ਅਨੁਸਾਰ ਸਿੱਖ ਉਸੇ ਨੂੰ ਕਿਹਾ ਜਾ ਸਕਦਾ ਹੈ, ਜਿਸ ਨੂੰ ਗੁਰੂ ਸਾਹਿਬ ਦੇ ਬਚਨਾਂ ਉੱਤੇ ਅਡਿੱਗ ਅਤੇ ਅਟੁੱਟ ਵਿਸ਼ਵਾਸ ਹੈ, ਜਿਹੜਾ ਕਿ ਗੁਰੂ ਜੀ ਦੇ ਉਪਦੇਸ਼ ਨੂੰ ਆਪਣੇ ਮਨ ਵਿਚ ਧਾਰਦਾ ਹੈ ਅਤੇ ਅਮਲੀ ਤੇ ਪ੍ਰਗਟ ਰੂਪ ਵਿਚ ਆਪਣੇ ਜੀਵਨ ਨੂੰ ਉਸ ਅਨੁਸਾਰ ਢਾਲਦਾ ਹੈ। ਸਿੱਖਾਂ ਵਿਚ ਇਸ ਤਰ੍ਹਾਂ ਦੀ ਕੋਈ ਵੰਡ ਨਹੀਂ ਕੀਤੀ ਗਈ ਕਿ ਇਹ ਅਜੇ ਪੂਰਾ ਸਿੱਖ ਨਹੀਂ ਹੋਇਆ ਅਤੇ ਦੂਜਾ ਪੱਕਾ ਸਿੱਖ ਬਣ ਚੁੱਕਾ ਹੈ। ਜਿਨ੍ਹਾਂ ਨੂੰ ਗੁਰੂ ਨਾਲ ਪਿਆਰ ਹੈ, ਜਿਨ੍ਹਾਂ ਨੂੰ ਵੀ ਗੁਰੂ ਦੀ ਬਾਣੀ ਮਿੱਠੀ ਲੱਗਦੀ ਹੈ, ਜੋ ਗੁਰਬਾਣੀ ਪੜ੍ਹ ਕੇ ਸੱਚ ਦੀ ਪ੍ਰਾਪਤੀ ਦਾ ਯਤਨ ਕਰਦੇ ਹਨ, ਜਿਨ੍ਹਾਂ ਦਾ ਜੀਵਨ ਗੁਰ-ਮਰਯਾਦਾ 'ਜੋ ਗੁਰੁ ਦਸੈ ਵਾਟ ਮੁਰੀਦਾ ਜੋਲੀਐ' ਅਨੁਸਾਰ ਹੈ, ਉਹ ਸਾਰੇ ਹੀ ਸਿੱਖ ਹਨ। ਦੂਜੇ ਪਾਸੇ ਉਹ ਵਿਅਕਤੀ ਹਨ, ਜੋ ਗੁਰੂ ਦੇ ਦਰਸ਼ਨ ਕਰਨ ਤਾਂ ਜਾਂਦੇ ਹਨ ਪਰ ਉਨ੍ਹਾਂ ਦੇ ਬਚਨਾਂ ਅਤੇ ਗੁਰ-ਮਰਯਾਦਾ ਉੱਤੇ ਵਿਸ਼ਵਾਸ ਨਹੀਂ ਕਰਦੇ। ਉਨ੍ਹਾਂ ਦਾ ਮਨ ਗੁਰਬਾਣੀ ਵਿਚ ਨਹੀਂ ਲੱਗਦਾ। ਉਨ੍ਹਾਂ ਨੇ ਅਜੇ ਗੁਰੂ ਦੇ ਦੱਸੇ ਮਾਰਗ ਉੱਤੇ ਚੱਲਣ ਦਾ ਨਿਰਣਾ ਨਹੀਂ ਲਿਆ। ਇਸ ਮਾਰਗ ਨਾਲੋਂ ਉਨ੍ਹਾਂ ਨੂੰ ਕੂੜ-ਮੰਡਲ ਦੀ ਖਿੱਚ ਵਧੇਰੇ ਪੈਂਦੀ ਹੈ। ਉਨ੍ਹਾਂ ਨੂੰ ਖਿਨ-ਭੰਗਰ ਦੇ ਵਿਸ਼ੇ-ਵਿਕਾਰਾਂ, ਰਸਾਂ-ਸੁਆਦਾਂ ਅਤੇ ਝੂਠੇ ਮੌਜ-ਮੇਲਿਆਂ ਵਿਚ ਜੀਵਨ ਬਤੀਤ ਕਰਨਾ ਵਧੇਰੇ ਸਾਰਥਕ ਲੱਗਦਾ ਹੈ। ਗੁਰਬਾਣੀ ਵਿਚ ਸੱਚੇ ਸ਼ਰਧਾਲੂਆਂ ਲਈ 'ਸਚਿਆਰ' ਸ਼ਬਦ ਅਤੇ ਦਿਖਾਵੇ ਦੇ ਸਿੱਖਾਂ ਲਈ 'ਕੂੜਿਆਰ' 'ਜਿਨ੍ ਮਨਿ ਹੋਰੁ ਮੁਖਿ ਹੋਰੁ ਸਿ ਕਾਂਢੇ ਕਚਿਆ॥' ਸ਼ਬਦ ਦੀ ਵਰਤੋਂ ਕੀਤੀ ਗਈ ਹੈ। ਗੁਰੂ ਜੀ ਦਾ ਫ਼ਰਮਾਨ ਹੈ:

*ਜਿਨ ਕੇ ਚਿਤ ਕਠੋਰ ਹਹਿ ਸੇ ਬਹਹਿ ਨ ਸਤਿਗੁਰ ਪਾਸਿ॥*
*ਓਥੈ ਸਚੁ ਵਰਤਦਾ ਕੂੜਿਆਰਾ ਚਿਤ ਉਦਾਸਿ॥*
*ਓਇ ਵਲੁ ਛਲੁ ਕਰਿ ਝਤਿ ਕਢਦੇ ਫਿਰਿ ਜਾਇ ਬਹਹਿ ਕੂੜਿਆਰਾ ਪਾਸਿ॥*

** ਚੇਅਰਮੈਨ ਪੱਛੜੀਆਂ ਸ਼੍ਰੇਣੀਆਂ ਕਮਿਸ਼ਨ, ਪੰਜਾਬ; ਸਾਬਕਾ ਪ੍ਰਧਾਨ ਸ਼੍ਰੋ: ਗੁ: ਪ੍ਰ: ਕਮੇਟੀ, ਸ੍ਰੀ ਅੰਮ੍ਰਿਤਸਰ। ਮੋ: ੯੯੧੫੮-੦੫੧੦੦*

*ਵਿਚਿ ਸਚੇ ਕੂੜੁ ਨ ਗਡਈ ਮਨਿ ਵੇਖਹੁ ਕੋ ਨਿਰਜਾਸਿ॥*
*ਕੂੜਿਆਰ ਕੂੜਿਆਰੀ ਜਾਇ ਰਲੇ ਸਚਿਆਰ ਸਿਖ ਬੈਠੇ ਸਤਿਗੁਰ ਪਾਸਿ॥*
*(ਪੰਨਾ ੩੧੪)*

ਸਿੱਖ ਦਾ ਗੁਰੂ ਦੀ ਸਿੱਖਿਆ ਨਾਲ ਅਟੁੱਟ ਸੰਬੰਧ ਹੈ। ਸਚਿਆਰ ਸਿੱਖ ਉਹ ਹੈ ਜੋ ਗੁਰੂ ਦੀ ਸਿੱਖਿਆ ਨੂੰ ਮਹਾਨ ਕਲਿਆਣਕਾਰੀ ਅਤੇ ਜੀਵਨ ਸਫਲ ਕਰਨ ਵਾਲੀ ਵਡਮੁੱਲੀ ਦਾਤ ਸਮਝਦਾ ਹੈ। ਇਸ ਸਿੱਖਿਆ ਨੂੰ ਗ੍ਰਹਿਣ ਕਰਨ ਲਈ ਉਹ ਆਪਣੇ ਦਿਲ-ਦਿਮਾਗ ਦੇ ਦੁਆਰ ਖੋਲ੍ਹ ਦਿੰਦਾ ਹੈ, ਇਸ ਸਿੱਖਿਆ ਉੱਪਰ ਉਹ ਕਿਸੇ ਵੀ ਪ੍ਰਕਾਰ ਦੀ ਕੋਈ ਹੀਲ-ਹੁਜਤ ਜਾਂ ਕਿੰਤੂ-ਪ੍ਰੰਤੂ ਨਹੀਂ ਕਰਦਾ। ਉਹ ਗੁਰੂ ਦੀ ਸਿੱਖਿਆ ਨੂੰ ਮੰਨਣ ਵਿਚ ਆਪਣੇ ਧੰਨ ਭਾਗ ਸਮਝਦਾ ਹੈ। ਗੁਰੂ ਦੀ ਸਿੱਖਿਆ ਪ੍ਰਤੀ ਕਿਸੇ ਉਕਾਈ ਨੂੰ ਉਹ ਆਪਣੀ ਕਮਜ਼ੋਰੀ ਕਰ ਕੇ ਜਾਣਦਾ ਹੈ। ਝੂਠੀ ਦਲੀਲਬਾਜ਼ੀ ਵਿਚ ਪੈ ਕੇ ਆਪਣੀ ਉਕਾਈ ਨੂੰ ਉਚਿਤ ਠਹਿਰਾਉਣ ਦਾ ਯਤਨ ਨਹੀਂ ਕਰਦਾ। ਸਿੱਖ ਨੇ ਗੁਰੂ ਦੀ ਸਿੱਖਿਆ ਬਿਨਾਂ ਕਿਸੇ ਫੇਰ-ਬਦਲ ਤੋਂ, ਬਿਨਾਂ ਕੋਈ ਛੋਟ ਲੈਣ ਤੋਂ ਸ਼ੁੱਧ ਅਤੇ ਮੂਲ ਰੂਪ ਵਿਚ ਮੰਨਣੀ ਹੁੰਦੀ ਹੈ। ਮਨ ਦੀ ਮਤ ਅਤੇ ਮਾਇਆ-ਜਾਲ ਉੱਤੇ ਫ਼ਤਹ ਪ੍ਰਾਪਤ ਕਰ ਕੇ ਆਪਣਾ ਜੀਵਨ ਗੁਰਮਤਿ ਅਨੁਸਾਰ ਜਿਊਣਾ ਹੈ। ਉਹ ਸਚਿਆਰ ਹੈ। ਭਾਈ ਕਾਨ੍ਹ ਸਿੰਘ ਜੀ ਨਾਭਾ 'ਗੁਰਮਤਿ ਮਾਰਤੰਡ' ਵਿਚ ਸਫ਼ਾ ੧੩੭ ਉੱਤੇ ਲਿਖਦੇ ਹਨ, "ਸਿੱਖ ਉਹ ਹੈ ਜਿਸ ਨੇ ਜਗਤ ਗੁਰੂ ਦੇ ਵਿਚਾਰ ਅਨੁਸਾਰ ਸਿੱਖਿਆ ਸਿੱਖੀ ਹੈ"। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਸਾ ਕੀ ਵਾਰ ਵਿਚ ਫ਼ਰਮਾਇਆ ਹੈ:

*ਸਿਖੀ ਸਿਖਿਆ ਗੁਰ ਵੀਚਾਰਿ॥ ਨਦਰੀ ਕਰਮਿ ਲਘਾਏ ਪਾਰਿ॥ (ਪੰਨਾ ੪੬੫)*

ਮਾਇਆ-ਜਾਲ ਵਿਚ ਗ੍ਰਸੇ ਮਨੁੱਖ ਅਤੇ ਗੁਰਮਤਿ ਅਨੁਸਾਰ ਆਪਣਾ ਜੀਵਨ ਢਾਲ ਕੇ ਸਚਿਆਰ ਬਣੇ ਮਨੁੱਖ ਬਾਰੇ ਸ੍ਰੀ ਗੁਰੂ ਨਾਨਕ ਦੇਵ ਜੀ ਇਉਂ ਫ਼ਰਮਾਉਂਦੇ ਹਨ:

*ਅਛਲ ਛਲਾਈ ਨਹ ਛਲੈ ਨਹ ਘਾਉ ਕਟਾਰਾ ਕਰਿ ਸਕੈ॥*
*ਜਿਉ ਸਾਹਿਬੁ ਰਾਖੈ ਤਿਉ ਰਹੈ ਇਸੁ ਲੋਭੀ ਕਾ ਜੀਉ ਟਲ ਪਲੈ॥੧॥*
*ਬਿਨੁ ਤੇਲ ਦੀਵਾ ਕਿਉ ਜਲੈ॥੧॥ ਰਹਾਉ॥*
*ਪੋਥੀ ਪੁਰਾਣ ਕਮਾਈਐ॥ ਭਉ ਵਟੀ ਇਤੁ ਤਨਿ ਪਾਈਐ॥*
*ਸਚੁ ਬੂਝਣੁ ਆਣਿ ਜਲਾਈਐ॥੨॥*
*ਇਹੁ ਤੇਲੁ ਦੀਵਾ ਇਉ ਜਲੈ॥*
*ਕਰਿ ਚਾਨਣੁ ਸਾਹਿਬ ਤਉ ਮਿਲੈ॥੧॥ਰਹਾਉ॥ (ਪੰਨਾ ੨੫)*

ਗੁਰੂ ਦੀ ਇਹ ਸਿੱਖਿਆ ਉਨ੍ਹਾਂ ਵਡਭਾਗੇ ਪ੍ਰਾਣੀਆਂ ਨੂੰ ਹੀ ਪ੍ਰਾਪਤ ਹੁੰਦੀ ਹੈ, ਜਿਨ੍ਹਾਂ ਦੇ ਮਨ ਵਿਚ ਇਸ ਦੀ ਅਭਿਲਾਸ਼ਾ ਜਾਗਦੀ ਹੈ। ਉਹ ਗੁਰੂ ਦੀ ਸ਼ਰਨ ਵਿਚ

ਜਾ ਕੇ ਆਪਣਾ ਜਨਮ ਸਕਾਰਥਾ ਕਰਦੇ ਹਨ। ਗੁਰੂ ਦੇ ਦਰਸ਼ਨਾਂ ਤੋਂ ਬਲਿਹਾਰ ਜਾਂਦੇ ਹਨ। ਗੁਰੂ ਸਿੱਖ ਨੂੰ 'ਵਾਹਿਗੁਰੂ' ਮੰਤਰ ਦਿੰਦਾ ਹੈ: "ਵਾਹਿਗੁਰੂ ਗੁਰ ਮੰਤਰ ਹੈ ਜਪਿ ਹਉਮੈ ਖੋਈ"। ਕਾਮ, ਕ੍ਰੋਧ, ਲੋਭ, ਮੋਹ ਅਤੇ ਹੰਕਾਰ ਦਾ ਤਿਆਗ ਕਰਨ ਦੀ ਸਿੱਖਿਆ ਦਿੰਦਾ ਹੈ। ਇਹੋ ਪੰਜ ਮੁੱਖ ਵਿਕਾਰ ਹਨ, ਜਿਹੜੇ ਮਨੁੱਖ ਨੂੰ ਸੱਚ ਦੇ ਮਾਰਗ ਉੱਤੇ ਚੱਲਣ ਵਿਚ ਰੁਕਾਵਟ ਪਾਉਂਦੇ ਹਨ। ਇਨ੍ਹਾਂ ਦੀ ਥਾਂ ਗੁਰੂ ਸਿੱਖ ਨੂੰ ਸਤ, ਸੰਤੋਖ, ਦਇਆ, ਧਰਮ, ਨਾਮ, ਦਾਨ ਅਤੇ ਇਸ਼ਨਾਨ ਦ੍ਰਿੜ੍ਹ ਕਰਵਾਉਂਦਾ ਹੈ। ਇਹ ਸੱਤ ਨਿਯਮ ਸਿੱਖੀ ਦੇ ਮੂਲ ਨਿਯਮ ਹਨ। ਜੋ ਇਸ ਸਿੱਖਿਆ ਨੂੰ ਪ੍ਰਾਪਤ ਕਰਦਾ ਹੈ ਅਤੇ ਧਾਰਨ ਕਰਦਾ ਹੈ, ਉਸ ਨੂੰ ਹੀ ਗੁਰਸਿੱਖ ਕਿਹਾ ਜਾ ਸਕਦਾ ਹੈ। ਭਾਈ ਗੁਰਦਾਸ ਜੀ ਗਿਆਰ੍ਹਵੀਂ ਵਾਰ ਦੀ ਤੀਸਰੀ ਪਉੜੀ ਵਿਚ ਫ਼ਰਮਾਉਂਦੇ ਹਨ:

*ਗੁਰਮੁਖਿ ਜਨਮੁ ਸਕਾਰਥਾ ਗੁਰਸਿਖ ਮਿਲਿ ਸਰਣੀ ਆਇਆ।*
*ਆਦਿ ਪੁਰਖ ਆਦੇਸੁ ਕਰਿ ਸਫਲ ਮੂਰਤਿ ਗੁਰ ਦਰਸਨੁ ਪਾਇਆ।*
*ਪਰਦਖਣਾ ਡੰਡਉਤ ਕਰਿ ਮਸਤਕੁ ਚਰਣ ਕਵਲ ਗੁਰ ਲਾਇਆ।*
*ਸਤਿਗੁਰੁ ਪੁਰਖ ਦਇਆਲੁ ਹੋਇ ਵਾਹਿਗੁਰੂ ਸਚੁ ਮੰਤ੍ਰੁ ਸੁਣਾਇਆ।*
*ਸਚ ਰਾਸਿ ਰਹਰਾਸਿ ਦੇ ਪੈਰੀਂ ਪੈ ਜਗੁ ਪੈਰੀ ਪਾਇਆ।*
*ਕਾਮੁ ਕਰੋਧੁ ਵਿਰੋਧੁ ਹਰਿ ਲੋਭੁ ਮੋਹੁ ਅਹੰਕਾਰੁ ਤਜਾਇਆ।*
*ਸਤੁ ਸੰਤੋਖੁ ਦਇਆ ਧਰਮੁ ਨਾਮੁ ਦਾਨੁ ਇਸਨਾਨੁ ਦ੍ਰਿੜਾਇਆ।*
*ਗੁਰ ਸਿਖ ਲੈ ਗੁਰਸਿਖੁ ਸਦਾਇਆ।*

ਗੁਰਬਾਣੀ ਦਾ ਉਪਦੇਸ਼ ਹੈ ਕਿ ਜੋ ਵਿਅਕਤੀ ਆਪਣੇ ਆਪ ਨੂੰ ਗੁਰੂ ਦਾ ਸਿੱਖ ਅਖਵਾਉਂਦਾ ਹੈ ਉਸ ਲਈ ਇਹ ਜ਼ਰੂਰੀ ਹੈ ਕਿ ਉਹ ਨਾਮ-ਬਾਣੀ ਨਾਲ ਜੁੜੇ, ਆਪ ਨਾਮ ਜਪੇ ਅਤੇ ਹੋਰਨਾਂ ਦੇ ਲਈ ਪ੍ਰੇਰਨਾ ਦਾ ਸ੍ਰੋਤ ਹੋਵੇ। ਅਜਿਹੀ ਕਰਨੀ ਵਾਲਾ ਰਹਿਤਵਾਨ ਸਿੱਖ ਹੀ ਗੁਰੂ ਨੂੰ ਚੰਗਾ ਲੱਗਦਾ ਹੈ ਅਤੇ ਉਹ ਸਤਿਕਾਰ ਦਾ ਪਾਤਰ ਹੁੰਦਾ ਹੈ। ਮਹਾਂਵਾਕ ਹੈ:

*- ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥*
*ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ॥*
*ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ॥*
*ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ ਬਹਦਿਆ ਉਠਦਿਆ ਹਰਿ ਨਾਮੁ ਧਿਆਵੈ॥*
*ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ ਸੋ ਗੁਰਸਿਖੁ ਗੁਰੂ ਮਨਿ ਭਾਵੈ॥*
*ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ॥*
*ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ ਜੋ ਆਪਿ ਜਪੈ ਅਵਰਹ ਨਾਮੁ ਜਪਾਵੈ॥*
*(ਪੰਨਾ ੩੦੫)*

*- ਤਿਨਾ ਗੁਰਸਿਖਾ ਕੰਉ ਹਉ ਵਾਰਿਆ ਜੋ ਬਹਦਿਆ ਉਠਦਿਆ ਹਰਿ ਨਾਮੁ ਧਿਆਵਹਿ॥*
*(ਪੰਨਾ ੫੯੦)*

ਗੁਰਮਤਿ ਦੇ ਮਾਰਗ ਉੱਤੇ ਚੱਲਣਾ ਇਕ ਕਠਿਨ ਖੇਲ ਹੈ: 'ਜਨ ਨਾਨਕ ਇਹੁ ਖੇਲੁ ਕਠਨੁ ਹੈ ਕਿਨਹੂੰ ਗੁਰਮੁਖਿ ਜਾਨਾ' ਇਹ ਜੀਵ-ਆਤਮਾ ਤੋਂ ਪਰਮਾਤਮਾ ਤਕ ਅਤੇ ਅਣੂ ਤੋਂ ਬ੍ਰਹਿਮੰਡ ਤਕ ਦਾ ਸਫ਼ਰ ਹੈ। ਇਹ ਸਚਿਆਰ ਤੋਂ ਖਾਲਸਾ ਤੀਕ ਦਾ ਸਫਰ ਹੈ। ਇਹ ਬਹੁਤ ਤਿੱਖੀ ਚੜ੍ਹਾਈ ਵਾਲੇ ਮਾਰਗ ਦੀ ਤਰ੍ਹਾਂ ਬਿਖਮ ਹੈ। ਇਹ ਵਿਸ਼ਵਾਸ ਦੀ ਹੀ ਵਾਰਤਾ ਨਹੀਂ ਸਗੋਂ ਇਹ ਨਿਰੰਤਰ ਵਿਕਾਸ ਦਾ ਕਾਰਜ ਵੀ ਹੈ। ਅਰਥਾਤ ਸਿੱਖੀ ਹੁਕਮੀ ਮਾਰਗ ਹੈ। ਇਸ ਵਿਚ 'ਸਲਾਮੁ ਜਬਾਬੁ ਦੋਵੈ ਕਰੇ ਮੁੰਢਹੁ ਘੁਥਾ ਜਾਇ' ਦਾ ਉਪਦੇਸ਼ ਦਿੱਤਾ ਗਿਆ ਹੈ। ਇਸ ਧਰਮ ਵਿਚ ਕਿੰਤੂ-ਪ੍ਰੰਤੂ ਲਈ ਕੋਈ ਸਥਾਨ ਨਹੀਂ ਹੈ। ਸਿੱਖ ਹਰ ਰੋਜ਼ 'ਸਿੱਖੀ ਕੇਸਾਂ ਸੁਆਸਾਂ ਸੰਗ ਨਿਭਾਉਣ' ਲਈ ਅਰਦਾਸ ਕਰਦਾ ਹੈ। ਦਸਮੇਸ਼ ਜੀ ਨੇ ਗੁਰਸਿੱਖਾਂ ਨੂੰ 'ਕੇਸ ਗੁਰੂ ਕੀ ਮੋਹਰ' ਫ਼ਰਮਾਇਆ ਸੀ। ਸੱਚਾ ਸਿੱਖ ਗੁਰੂ ਕੀ ਮੋਹਰ ਅਕਾਲ ਪੁਰਖ ਦੀ ਦਾਤ ਨਾਲ ਛੇੜ-ਛਾੜ ਨਹੀਂ ਕਰ ਸਕਦਾ। ਗੁਰਸਿੱਖ ਨੂੰ ਇਕ ਖਾਸ ਅਨੁਸ਼ਾਸਨ ਵਿਚ ਰਹਿ ਕੇ ਘਾਲ-ਕਮਾਈ ਕਰਨੀ ਹੁੰਦੀ ਹੈ। ਗੁਰਬਾਣੀ ਦੇ ਮਹਾਂਵਾਕ ਹਨ:

*- ਬੋਲਹਿ ਸਾਚੁ ਮਿਥਿਆ ਨਹੀ ਰਾਈ॥*
*ਚਾਲਹਿ ਗੁਰਮੁਖਿ ਹੁਕਮਿ ਰਜਾਈ॥*
*ਰਹਹਿ ਅਤੀਤ ਸਚੇ ਸਰਣਾਈ॥* *(ਪੰਨਾ ੨੨੭)*

*- ਭਗਤਾ ਕੀ ਚਾਲ ਨਿਰਾਲੀ॥*
*ਚਾਲਾ ਨਿਰਾਲੀ ਭਗਤਾਹ ਕੇਰੀ ਬਿਖਮ ਮਾਰਗਿ ਚਲਣਾ॥*
*ਲਬੁ ਲੋਭੁ ਅਹੰਕਾਰੁ ਤਜਿ ਤ੍ਰਿਸਨਾ ਬਹੁਤੁ ਨਾਹੀ ਬੋਲਣਾ॥*
*ਖੰਨਿਅਹੁ ਤਿਖੀ ਵਾਲਹੁ ਨਿਕੀ ਏਤੁ ਮਾਰਗਿ ਜਾਣਾ॥*
*ਗੁਰ ਪਰਸਾਦੀ ਜਿਨੀ ਆਪੁ ਤਜਿਆ ਹਰਿ ਵਾਸਨਾ ਸਮਾਣੀ॥*
*ਕਹੈ ਨਾਨਕੁ ਚਾਲ ਭਗਤਾ ਜੁਗਹੁ ਜੁਗੁ ਨਿਰਾਲੀ* *(ਪੰਨਾ ੯੧੮)*

ਇਸ ਤਰ੍ਹਾਂ ਗੁਰਸਿੱਖ ਦਾ ਜੀਵਨ ਇਕ ਨਿਰੰਤਰ ਸੰਘਰਸ਼ ਦਾ ਰੂਪ ਹੁੰਦਾ ਹੈ। ਉਸ ਨੇ ਮਨ ਦੇ ਵਿਕਾਰਾਂ ਉੱਤੇ ਜਿੱਤ ਪ੍ਰਾਪਤ ਕਰਨੀ ਹੈ। 'ਮਨਿ ਜੀਤੈ ਜਗੁ ਜੀਤ' ਆਪਣੇ ਆਪੇ ਤੋਂ ਉੱਪਰ ਉੱਠਣਾ ਹੈ, ਮਾਇਆ ਤੋਂ ਨਿਰਲੇਪ ਰਹਿ ਕੇ ਕੂੜ ਦੀ ਪਾਲ ਨੂੰ ਤੋੜਨਾ ਹੈ। ਗੁਰੂ ਦੀ ਸੇਵਾ ਕਰਨੀ ਹੈ, ਗੁਰੂ ਦੇ ਹੁਕਮ ਵਿਚ ਰਹਿਣਾ ਹੈ। ਸਿੱਖੀ ਮੂਲ ਰੂਪ ਵਿਚ ਸ਼ਰਧਾ ਅਤੇ ਪ੍ਰੇਮ ਦੀ ਕਥਾ ਤਾਂ ਹੈ ਹੀ ਐਪਰ ਇਸ ਦੇ ਨਾਲ-ਨਾਲ ਇਹ ਇਕ ਜੰਗ ਲੜਨ ਦੇ ਸਮਾਨ ਵੀ ਹੈ। ਇਸ ਲਈ ਸਿੱਖੀ ਨੂੰ 'ਖੰਨਿਅਹੁ ਤਿਖੀ ਵਾਲਹੁ ਨਿਕੀ' ਕਿਹਾ ਜਾਂਦਾ ਹੈ। ਇਸ ਮਾਰਗ ਨੂੰ ਕੋਈ ਪਰਬਤ ਵਰਗੀ ਦ੍ਰਿੜ੍ਹਤਾ ਵਾਲਾ ਸੂਰਮਾ ਹੀ ਅਪਣਾ ਸਕਦਾ ਹੈ। ਸਿੱਖ ਬਣਨ ਲਈ ਸਿਰ ਤਲੀ ਉੱਤੇ ਧਰ ਕੇ ਗੁਰੂ ਦੀ ਸ਼ਰਨ ਵਿਚ ਜਾਣਾ ਹੁੰਦਾ ਹੈ। ਸਤਿਗੁਰਾਂ ਦਾ ਫ਼ਰਮਾਨ ਹੈ:

*- ਜਉ ਤਉ ਪ੍ਰੇਮ ਖੇਲਣ ਕਾ ਚਾਉ॥*

*ਸਿਰੁ ਧਰਿ ਤਲੀ ਗਲੀ ਮੇਰੀ ਆਉ॥*
*ਇਤੁ ਮਾਰਗਿ ਪੈਰੁ ਧਰੀਜੈ॥*
*ਸਿਰੁ ਦੀਜੈ ਕਾਣਿ ਨ ਕੀਜੈ॥* (ਪੰਨਾ ੧੪੧੨)
– *ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥*
*ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ॥* (ਪੰਨਾ ੧੧੦੨)

ਗੁਰੂ ਸਾਹਿਬ ਨੇ ਜੋ ਵੀ ਸਿੱਖ ਸਜਾਏ ਸਨ, ਉਹ ਸੱਚੀ ਟਕਸਾਲ ਵਿਚ ਜਾਂਚ ਪਰਖ ਕੇ ਸਜਾਏ ਸਨ। ਉਨ੍ਹਾਂ ਨੂੰ ਨਾਮਧਰੀਕ ਸਿੱਖ ਬਣਾ ਕੇ ਆਪਣੇ ਚੇਲਿਆਂ ਦੀ ਗਿਣਤੀ ਵਧਾਉਣ ਦਾ ਸ਼ੌਕ ਨਹੀਂ ਸੀ। ਸਿੱਖੀ ਗੁਣਾਤਮਕ ਧਰਮ ਹੈ। ਇਹ ਕੋਈ ਝੂਠਾ ਪ੍ਰਚਾਰ ਕਰ ਕੇ ਗਿਣਤੀ ਮਾਤਰ ਵਧਾਉਣ ਵਾਲਾ ਧਰਮ ਨਹੀਂ ਹੈ। ਅੱਜ ਜਿੱਥੇ ਨਿਜ-ਪ੍ਰਸਤੀ ਅਤੇ ਨਿਜ ਪੂਜਾ ਦੀ ਦੁਨਿਆਵੀ ਖੇਡ ਵਿਚ ਕੂੜ-ਕੁਸੱਤ ਦੀਆਂ ਮਨਘੜਤ ਕਹਾਣੀਆਂ ਸੁਣਾਉਣ ਦੇ ਵਰਤਾਰੇ ਵਰਤ ਰਹੇ ਹਨ ਉੱਥੇ ਸਿੱਖ ਧਰਮ ਵਿਚ ਅਜਿਹੇ ਪ੍ਰਚਾਰ ਦੀ ਕੋਈ ਗੁੰਜਾਇਸ਼ ਨਹੀਂ ਹੈ। ਸਿੱਖੀ ਵਿਚ ਗੁਣ ਦੀ ਹੀ ਕੀਮਤ ਹੈ, ਗਿਣਤੀ ਦੀ ਕੋਈ ਗੱਲ ਨਹੀਂ ਹੈ। ਇੱਥੇ ਤਾਂ ਨਿਰੋਲ ਸੱਚ ਦੀ ਗੱਲ ਹੁੰਦੀ ਹੈ। ਸੱਚ ਦੀ ਭਾਲ ਕਰਨ ਵਾਲੇ ਬੜੇ ਥੋੜ੍ਹੇ ਹੁੰਦੇ ਨੇ। ਸਿੱਖੀ ਤਾਂ ਅਜੋਕੇ ਸਮੇਂ ਸਿੱਖਾਂ ਦੇ ਬੱਚਿਆਂ ਨੂੰ ਵੀ ਸਾਂਭਣੀ ਔਖੀ ਹੋਈ ਲੱਗਦੀ ਹੈ ਤਾਂ ਦੂਜਿਆਂ ਨੂੰ ਸਿੱਖੀ ਦੇ ਘੇਰੇ ਵਿਚ ਕਿਵੇਂ ਲਿਆਂਦਾ ਜਾ ਸਕਦਾ ਹੈ? ਇਹ ਇਕ ਵੱਡਾ ਸੁਆਲ ਹੈ। ਸਿੱਖ ਧਰਮ ਦਾ ਪ੍ਰਚਾਰ ਸਿਰਫ ਪ੍ਰਚਾਰਕਾਂ ਦੇ ਹੀ ਜ਼ਿੰਮੇ ਨਹੀਂ ਲਾਇਆ ਜਾ ਸਕਦਾ। ਹਰ ਸਿੱਖ ਨੇ ਖੁਦ ਆਪਣੀ ਕਰਣੀ ਦੁਆਰਾ ਸਿੱਖੀ ਦਾ ਪ੍ਰਚਾਰ ਕਰਨਾ ਹੈ (ਆਪਣ ਹਥੀ ਆਪਣਾ ਆਪੇ ਹੀ ਕਾਜੁ ਸਵਾਰੀਐ)। ਜਿੰਨੀ ਕੁ ਗਿਣਤੀ ਵਿਚ ਵੀ ਸਿੱਖ ਹਨ ਜੇ ਉਹ ਆਪ ਸਿੱਖੀ ਭਾਵਨਾ ਵਿਚ ਪੂਰੀ ਤਰ੍ਹਾਂ ਰੰਗੇ ਹੋਣਗੇ ਤਾਂ ਸਿੱਖੀ ਦਾ ਪ੍ਰਚਾਰ ਆਪਣੇ-ਆਪ ਸੁਭਾਵਕ ਹੀ ਹੁੰਦਾ ਰਹੇਗਾ। ਗੁਰਬਾਣੀ ਦਾ ਮਹਾਂਵਾਕ ਹੈ:

*ਜੇ ਕੋ ਸਿਖੁ ਗੁਰੂ ਸੇਤੀ ਸਨਮੁਖੁ ਹੋਵੈ॥*
*ਹੋਵੈ ਤ ਸਨਮੁਖੁ ਸਿਖੁ ਕੋਈ ਜੀਅਹੁ ਰਹੈ ਗੁਰ ਨਾਲੇ॥*
*ਗੁਰ ਕੇ ਚਰਨ ਹਿਰਦੈ ਧਿਆਏ ਅੰਤਰ ਆਤਮੈ ਸਮਾਲੇ॥*
*ਆਪੁ ਛਡਿ ਸਦਾ ਰਹੈ ਪਰਣੈ ਗੁਰ ਬਿਨੁ ਅਵਰੁ ਨ ਜਾਣੈ ਕੋਏ॥*
*ਕਹੈ ਨਾਨਕੁ ਸੁਣਹੁ ਸੰਤਹੁ ਸੋ ਸਿਖੁ ਸਨਮੁਖੁ ਹੋਏ॥* (ਪੰਨਾ ੯੧੯)

ਜੋ ਅਖੌਤੀ ਸਿੱਖ ਸਮੇਂ ਦੀ ਚਮਕ-ਦਮਕ ਤੋਂ ਪ੍ਰਭਾਵਿਤ ਹੋ ਕੇ ਆਪਣੇ ਆਪ ਨੂੰ ਸੁੰਦਰ ਬਣਾਉਣ ਹਿਤ ਰੋਮਾਂ ਦੀ ਬੇਅਦਬੀ ਕਰਦੇ ਹਨ ਜਾਂ ਆਪਣੇ ਆਪ ਨੂੰ ਧੋਖਾ ਦੇਣ ਵਾਲੇ ਆਪਣੇ ਵਾਲਾਂ ਨੂੰ ਰੰਗ ਕੇ ਦੁਨੀਆਂ ਸਾਹਮਣੇ ਨਕਲੀ ਜੁਆਨ ਹੋਣ ਦਾ ਢੌਂਗ ਕਰਦੇ ਹਨ, ਉਹ ਫੋਕੀਆਂ ਦਲੀਲਾਂ ਦੇ ਕੇ ਕੇਸਾਂ ਦੀ ਅਹਿਮੀਅਤ ਨੂੰ ਘਟਾ ਕੇ ਪੇਸ਼ ਕਰਨ ਦਾ ਅਸਫਲ ਯਤਨ ਕਰਦੇ ਹਨ। ਅਜਿਹੇ ਮਨੁੱਖਾਂ ਉੱਤੇ ਪੰਜਾਬੀ ਦੀ ਕਹਾਵਤ

'ਮਨ ਹਰਾਮੀ ਹੁੱਜਤਾਂ ਢੇਰ' ਪੂਰੀ ਢੁੱਕਦੀ ਹੈ। ਅਜਿਹੇ ਲੋਕ ਆਪਣੇ ਨਿੱਜੀ ਸੁਆਰਥਾਂ ਦੀ ਪੂਰਤੀ ਲਈ 'ਸਿੱਖੀ ਦਾ ਸੋਸ਼ਣ' ਕਰਨ ਵਾਲੇ ਹੀ ਹਨ। ਸਿੱਖ ਉਹ ਹੀ ਹੈ ਜੋ ਗੁਰਮਤਿ ਦੇ ਅਧੀਨ ਹੋ ਕੇ ਚੱਲਦਾ ਹੈ, ਕੋਈ ਹੀਲ-ਹੁਜਤ ਨਹੀਂ ਕਰਦਾ ਜਿਸ ਦਾ ਜੀਵਨ ਪੂਰਨ ਰੂਪ ਵਿਚ ਗੁਰ-ਮਰਯਾਦਾ ਅਨੁਸਾਰੀ ਹੈ। ਗੁਰੂ ਜੀ ਦਾ ਮਹਾਂਵਾਕ ਹੈ:

*ਸੋ ਸਿਖੁ ਸਖਾ ਬੰਧਪੁ ਹੈ ਭਾਈ ਜਿ ਗੁਰ ਕੇ ਭਾਣੇ ਵਿਚਿ ਆਵੈ॥*
*ਆਪਣੈ ਭਾਣੈ ਜੋ ਚਲੈ ਭਾਈ ਵਿਛੁੜਿ ਚੋਟਾ ਖਾਵੈ॥* *(ਪੰਨਾ ੬੦੧)*

'ਜਨਮ ਸਾਖੀ' ਅਨੁਸਾਰ ਮੱਕੇ ਵਿਚ ਗੁਰੂ ਸਾਹਿਬ ਨੇ ਕਾਜ਼ੀ ਰੁਕਨਦੀਨ ਨਾਲ ਵਿਚਾਰ-ਗੋਸ਼ਟੀ ਕਰਦਿਆਂ ਉਸ ਨੂੰ ਸਾਬਤ-ਸੂਰਤ ਰਹਿਣ ਦਾ ਹੁਕਮ ਕੀਤਾ ਸੀ ਅਤੇ ਇਹ ਵੀ ਫ਼ਰਮਾਇਆ ਸੀ ਕਿ ਮਨੁੱਖ ਦੀ ਸੂਰਤ ਰੱਬ ਨੇ ਆਪਣੀ ਪਸੰਦ ਅਨੁਸਾਰ ਬਣਾਈ ਹੈ, ਇਸ ਵਿਚ ਕਿਸੇ ਤਰ੍ਹਾਂ ਦੀ ਤਬਦੀਲੀ ਅਤੇ ਭੰਨ-ਤੋੜ ਮਨੁੱਖ ਕਿਸੇ ਬੇਈਮਾਨੀ ਦੀ ਭਾਵਨਾ ਅਧੀਨ ਹੀ ਕਰਦਾ ਹੈ। ਜੇ ਮਨ ਸਾਫ਼ ਹੋਵੇ ਤਾਂ ਸਰੀਰਕ ਬਣਤਰ ਵਿਚ ਛੇੜ-ਛਾੜ ਕਰਨ ਦੀ ਕੋਈ ਲੋੜ ਨਹੀਂ ਭਾਸਦੀ। ਪ੍ਰਚਲਿਤ ਕਥਨ :

*ਸਾਬਤ ਸੂਰਤਿ ਰੱਬ ਦੀ, ਭੰਨੇ ਬੇਈਮਾਨ।*

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਤਾਂ ਕਾਜ਼ੀ ਨੂੰ ਸਮੁੱਚੀ ਦੇਹ ਨੂੰ ਅਕਾਲ ਪੁਰਖ ਨੂੰ ਪੂਰਨ ਰੂਪ ਵਿਚ ਸਮਰਪਣ ਕਰਦਿਆਂ ਇਸ ਨੂੰ ਸਾਬਤ ਸੂਰਤ ਰੱਖਦਿਆਂ ਰੱਬੀ ਰੰਗ ਵਿਚ ਰੰਗਣ ਲਈ ਇਉਂ ਉਪਦੇਸਿਆ ਹੈ:

*ਕਾਇਆ ਕਿਰਦਾਰ ਅਉਰਤ ਯਕੀਨਾ॥*
*ਰੰਗ ਤਮਾਸੇ ਮਾਣਿ ਹਕੀਨਾ॥* *(ਪੰਨਾ ੧੦੮੪)*

ਗਲੈਮਰ, ਪੰਥ-ਦੋਖੀ ਸ਼ਕਤੀਆਂ ਅਤੇ ਪੱਛਮੀ ਪ੍ਰਭਾਵ ਹੇਠ ਸਿੱਖ ਨੌਜੁਆਨਾਂ ਅਤੇ ਮੁਟਿਆਰਾਂ ਵਿਚ ਪਤਿਤਪੁਣੇ, ਨੰਗੇਜਵਾਦ ਅਤੇ ਅਸ਼ਲੀਲਤਾ ਦੀ ਲਹਿਰ ਬੜੇ ਜ਼ੋਰ ਨਾਲ ਚੱਲੀ ਹੈ। ਇਸ ਸਾਰੇ ਘਟਨਾਕ੍ਰਮ ਪਿੱਛੇ ਪੰਥ-ਦੋਖੀ ਸ਼ਕਤੀਆਂ ਦਾ ਹੱਥ ਹੈ।

ਕੇਸ ਸਿੱਖ ਧਰਮ ਦਾ ਅਰੰਭ ਤੋਂ ਹੀ ਅਨਿੱਖੜਵਾਂ ਅੰਗ ਰਹੇ ਹਨ। ਸਗੋਂ ਇਹ ਤਾਂ ਕੁਦਰਤ ਦੀ ਰੱਬੀ ਰਹਿਮਤ ਤੇ ਦਾਤ ਹਨ। ਇਸ ਸੰਬੰਧ ਵਿਚ ਇਤਿਹਾਸਿਕ ਵਰਣਨ, ਰਹਿਤਨਾਮਿਆਂ ਦੇ ਹਵਾਲੇ, ਭਾਈ ਗੁਰਦਾਸ ਜੀ, ਭਾਈ ਨੰਦ ਲਾਲ ਜੀ ਆਦਿ ਪ੍ਰਮੁੱਖ ਸਿੱਖਾਂ ਦੇ ਵਿਚਾਰ ਅਤੇ ਗੁਰਬਾਣੀ ਵਿੱਚੋਂ ਕੇਸਾਂ ਦੀ ਮਹੱਤਤਾ ਬਾਰੇ ਬਹੁਤ ਕੁਝ ਮਿਲਦਾ ਹੈ। ਭਾਈ ਗੁਰਦਾਸ ਜੀ, ਭਾਈ ਅਮਰਦਾਸ ਜੀ ਦੇ ਭਤੀਜੇ ਸਨ। ਉਨ੍ਹਾਂ ਨੇ ਆਪਣੇ ਜੀਵਨ ਕਾਲ ਵਿਚ ਚਾਰ ਗੁਰੂ ਸਾਹਿਬਾਨ ਦੇ ਦਰਸ਼ਨ ਕੀਤੇ ਸਨ। ਉਨ੍ਹਾਂ ਨੇ ਆਪਣੀ ਰਚਨਾ ਵਿਚ ਸ੍ਰੀ ਗੁਰੂ ਰਾਮਦਾਸ ਜੀ ਦੇ ਵੱਡੇ ਪੁੱਤਰ ਪ੍ਰਿਥੀ ਚੰਦ ਦੀ ਨਿਖੇਧੀ ਕੀਤੀ ਹੈ। ਇਸ ਵਿਚ ਉਸ ਦੇ ਹੋਰ ਔਗੁਣਾਂ ਦੇ ਨਾਲ ਰੋਮਾਂ ਦੀ

ਬੇਅਬਦੀ ਦਾ ਵੀ ਦੋਸ਼ ਲਾਇਆ ਗਿਆ ਹੈ। ਇਸ ਤੋਂ ਸਿੱਧ ਹੁੰਦਾ ਹੈ ਕਿ ਗੁਰੂ-ਘਰ ਵਿਚ ਰੋਮਾਂ ਦੀ ਬੇਅਦਬੀ ਨਾ ਕਰਨ ਦੀ ਪਰੰਪਰਾ ਅਰੰਭ ਤੋਂ ਹੀ ਸੀ। ਗੁਰਬਾਣੀ ਵਿਚ ਪਰਮਾਤਮਾ ਨੂੰ ਕਈ ਥਾਂ ਕੇਸਾਂਧਾਰੀ (ਕੇਸ਼ਵ) ਕਿਹਾ ਗਿਆ ਹੈ। ਕੇਸਾਂ ਦੀ ਮਹੱਤਤਾ ਦਾ ਇੱਥੋਂ ਵੀ ਪਤਾ ਲੱਗਦਾ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਜਿਸ ਥਾਂ ਖਾਲਸੇ ਦੀ ਸਾਜਨਾ ਕੀਤੀ, ਉਸ ਤਖ਼ਤ ਦਾ ਨਾਂ ਹੀ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਹੈ। ਪਰਮਾਤਮਾ ਨੇ ਇਹ ਰਚਨਾ ਕੀਤੀ ਹੈ। ਨਾਰੀ ਅਤੇ ਮਰਦ ਸਿਰਜੇ ਹਨ ਜਿਨ੍ਹਾਂ ਵਿੱਚੋਂ ਉਹ ਪ੍ਰਗਟ ਹੋ ਰਿਹਾ ਹੈ। ਸਾਰਿਆਂ ਵਿਚ ਉਸੇ ਦੀ ਜੋਤ ਹੈ। ਗੁਰੂ ਜੀ ਨੇ ਪਰਮਾਤਮਾ ਦੇ ਵਿਸਮਾਦੀ ਸਰੂਪ ਦੀ ਸੁੰਦਰਤਾ ਦਾ ਵਰਣਨ ਕਰਦਿਆਂ ਜਿੱਥੇ ਉਸ ਦੇ ਸੋਹਣੇ ਨੈਣਾਂ, ਦੰਦਾਂ ਅਤੇ ਨੱਕ ਦੀ ਸ਼ਲਾਘਾ ਕੀਤੀ ਹੈ ਅਤੇ ਉਸ ਦੀ ਕੰਚਨ ਕਾਇਆ ਨੂੰ ਸੋਨੇ ਵਰਗੀ ਦੱਸਿਆ ਉੱਥੇ ਉਸ ਦੇ ਲੰਮੇ ਵਾਲਾਂ ਦੀ ਪ੍ਰਸ਼ੰਸਾ ਵੀ ਸਪਸ਼ਟ ਰੂਪ ਵਿਚ ਕੀਤੀ ਹੈ। ਮੂਲ ਸ਼ਬਦ ਇਸ ਪ੍ਰਕਾਰ ਹੈ:

*ਤੇਰੇ ਬੰਕੇ ਲੋਇਣ ਦੰਤ ਰੀਸਾਲਾ॥*
*ਸੋਹਣੇ ਨਕ ਜਿਨ ਲੰਮੜੇ ਵਾਲਾ॥*
*ਕੰਚਨ ਕਾਇਆ ਸੁਇਨੇ ਕੀ ਢਾਲਾ॥* *(ਪੰਨਾ ੫੬੭)*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਖਾਲਸਾ ਸਾਜਣ ਸਮੇਂ ਕੇਸਾਂ ਦੀ ਮਹੱਤਤਾ ਨੂੰ ਕਕਾਰਾਂ ਵਿਚ ਅਤੇ ਤਨਖਾਹਨਾਮਿਆਂ ਵਿਚ ਵੀ ਪਹਿਲੇ ਸਥਾਨ ਉੱਤੇ ਰੱਖਿਆ ਹੈ। ਕਕਾਰਾਂ ਵਿਚ ਦੋ ਕਕਾਰ ਕੇਸਾਂ ਨਾਲ ਹੀ ਸੰਬੰਧਿਤ ਹਨ। ਇਕ ਕੇਸ ਕਕਾਰ ਮੰਨੇ ਗਏ ਹਨ, ਦੂਜਾ ਕੰਘਾ ਵੀ ਕੇਸਾਂ ਨਾਲ ਹੀ ਸੰਬੰਧਿਤ ਹੈ।

*ਬਿਨਾ ਸ਼ਸਤ੍ਰ ਕੇਸੰ ਨਰੰ ਭੇਡ ਜਾਨੋ। ਗਹੇ ਕਾਨ ਤਾਕੋ ਕਿਤੈ ਲੈ ਸਿਧਾਨੋ।*
*ਇਹੈ ਮੋਰ ਆਗਿਆ ਸੁਨੋ ਲੈ ਪਿਆਰੇ। ਬਿਨਾ ਤੇਗ ਕੇਸੰ ਦਿਵੋ ਨ ਦਿਦਾਰੇ।*
*(ਗੁਰ ਬਿਲਾਸ ਪਾ: ੧੦)*

*ਕੰਘਾ ਦੋਨਉਂ ਵਕਤ ਕਰ ਪਾਗ ਚੁਨਹਿ ਕਰ ਬਾਂਧਈ।*
*(ਤਨਖਾਹਨਾਮਾ ਭਾਈ ਨੰਦ ਲਾਲ ਜੀ)*

*ਬਿਖਿਆ ਕਿਰਿਆ ਭਦਨ ਤਯਾਗਹੁ।*
*ਜਟਾ ਜੂਟ ਰਹਿਬੋ ਅਨੁਰਾਗਹੁ।*

ਇਨ੍ਹਾਂ ਤੋਂ ਇਲਾਵਾ ਕੇਸਾਂ ਨੂੰ ਰੰਗਣ ਅਤੇ ਚਿੱਟੇ ਕੇਸਾਂ ਨੂੰ ਵੀ ਚੁਗਣ ਦੀ ਮਨਾਹੀ ਖਾਲਸੇ ਦੀ ਰਹਿਤ ਵਿਚ ਕੀਤੀ ਗਈ ਹੈ।

*ਸਿੱਖ ਕਲਫ਼ ਨਾ ਲਗਵਾਵੇ ਜੋ ਲਗਾਵੇ ਸੋ ਤਨਖਾਹੀਆ।*
*ਜੋ ਸਿਖ ਚਿਟੇ ਕੇਸ ਚੁਗੇ ਸੋ ਤਨਖਾਹੀਆ।*
*(ਰਹਿਤਨਾਮਾ ਭਾਈ ਚਉਪਾ ਸਿੰਘ ਜੀ)*

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕੇਸਾਂ ਬਾਰੇ ਬਿਆਨ ਕੀਤਾ ਗਿਆ ਹੈ ਜਿਸ ਤੋਂ

ਗੁਰਮਤਿ ਵਿਚ ਕੇਸਾਂ ਦੀ ਅਹਿਮੀਅਤ ਬਾਰੇ ਸਮਝ ਪੈਂਦੀ ਹੈ। ਕੁਝ ਉਦਾਹਰਣਾਂ ਹੇਠ ਲਿਖੇ ਅਨੁਸਾਰ ਹਨ:

*– ਮੇਰੇ ਰਾਮ ਹਰਿ ਜਨ ਕੈ ਹਉ ਬਲਿ ਜਾਈ॥*
*ਕੇਸਾ ਕਾ ਕਰਿ ਚਵਰੁ ਢੁਲਾਵਾ ਚਰਣ ਧੂੜਿ ਮੁਖਿ ਲਾਈ॥ (ਪੰਨਾ ੭੪੯)*
*– ਕੇਸਾ ਕਾ ਕਰਿ ਬੀਜਨਾ ਸੰਤ ਚਉਰੁ ਢੁਲਾਵਉ॥*
*ਸੀਸੁ ਨਿਹਾਰਉ ਚਰਣ ਤਲਿ ਧੂਰਿ ਮੁਖਿ ਲਾਵਉ॥ (ਪੰਨਾ ੭੪੫)*
*– ਸੇ ਦਾੜੀਆਂ ਸਚੀਆ ਜਿ ਗੁਰ ਚਰਨੀ ਲਗੰਨਿ੍॥*
*ਅਨਦਿਨੁ ਸੇਵਨਿ ਗੁਰੁ ਆਪਣਾ ਅਨਦਿਨੁ ਅਨਦਿ ਰਹੰਨਿ੍॥*
*ਨਾਨਕ ਸੇ ਮੁਹ ਸੋਹਣੇ ਸਚੈ ਦਰਿ ਦਿਸੰਨਿ੍॥*
*ਮੁਖ ਸਚੇ ਸਚੁ ਦਾੜੀਆ ਸਚੁ ਬੋਲਹਿ ਸਚੁ ਕਮਾਹਿ॥*
*ਸਚਾ ਸਬਦੁ ਮਨਿ ਵਸਿਆ ਸਤਿਗੁਰ ਮਾਂਹਿ ਸਮਾਂਹਿ॥ (ਪੰਨਾ ੧੪੧੯)*

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਕੇਂਦਰੀ ਸਿੱਖ ਰੈਫਰੈਂਸ ਲਾਇਬ੍ਰੇਰੀ ਵਿਚ ਕਾਬਲ ਦੀ ਸੰਗਤ ਦੇ ਨਾਮ ਦਸਮੇਸ਼ ਪਾਤਸ਼ਾਹ ਦਾ ਹੁਕਮਨਾਮਾ ਮੌਜੂਦ ਹੈ ਜੋ ਇਸ ਪ੍ਰਕਾਰ ਹੈ:

*ੴ ਸਤਿਗੁਰੂ ਜੀ ਸਹਾਇ॥*

*ਸਰਬਤ ਸੰਗਤ ਕਾਬਲ ਗੁਰੂ ਰਖੇਗਾ। ਤੁਸਾਂ ਉਤੇ ਅਸਾਡੀ ਬਹੁਤ ਖ਼ੁਸ਼ੀ ਹੈ। ਤੁਸਾਂ ਖੰਡੇ ਦਾ ਅੰਮ੍ਰਿਤ ਪੰਜਾਂ ਤੋਂ ਲੈਣਾ, ਕੇਸ ਰਖਣੇ ਇਹ ਅਸਾਡੀ ਮੋਹਰ ਹੈ। ਕੱਛ ਕ੍ਰਿਪਾਨ ਦਾ ਵਿਸਾਹ ਨਹੀਂ ਕਰਨਾ, ਸਰਬ ਲੋਹ ਦਾ ਕੜਾ ਹੱਥ ਰਖਣਾ, ਦੋਨੋਂ ਵਕਤ ਕੇਸਾਂ ਦੀ ਪਾਲਣਾ ਕਰਨੀ, ਸਰਬਤ ਸੰਗਤ ਅਭਾਖਿਆ ਕਾ ਕੁਠਾ ਖਾਵੇ ਨਾਹੀ। ਤੰਮਾਕੂ ਨਾ ਵਰਤਣਾ, ਭਾਦਨੀ (ਕੇਸ ਮਨਾਉਣ ਵਾਲੇ) ਤਥਾ ਕੰਨਿਆ ਮਾਰਨ ਵਾਲੇ ਮੇਲਾਪ ਨ ਰਖੇ। ਮੀਣੇ ਮਸੰਦੀਏ, ਰਾਮਰਾਈਏ ਦੀ ਸੰਗਤ ਨਾ ਬੈਸੇ। ਗੁਰਬਾਣੀ ਪੜ੍ਹਨੀ, ਵਾਹਿਗੁਰੂ ਵਾਹਿਗੁਰੂ ਜਪਣਾ, ਗੁਰੂ ਕੀ ਰਹਿਤ ਰਖਣੀ–ਸਰਬੱਤ ਸੰਗਤ ਉਪਰ ਮੇਰੀ ਖੁਸੀ। (ਪ: ੧੦ ਜੇਠ ੨੬, ਸੰਮਤ ੧੭੫੬)*

ਭਾਈ ਤਾਰੂ ਸਿੰਘ ਜੀ ਨੇ ਆਪਣੇ ਕੇਸ ਕਤਲ ਕਰਵਾਉਣ ਦੀ ਥਾਂ ਆਪਣੀ ਖੋਪਰੀ ਲੁਹਾਉਣੀ ਯੋਗ ਸਮਝੀ ਸੀ। ਅਜਿਹੇ ਸਿਦਕੀ ਸਿੱਖਾਂ ਦੀ ਪ੍ਰਸੰਸਾ ਅਸੀਂ ਅਰਦਾਸ ਵਿਚ ਰੋਜ਼ ਕਰਦੇ ਹਾਂ ਜਿਨ੍ਹਾਂ ਨੇ ਸਿੱਖੀ ਕੇਸਾਂ–ਸਵਾਸਾਂ ਨਾਲ ਨਿਬਾਹੀ ਹੈ। ਉਹ ਸਿੱਖ ਧੰਨਤਾ ਦੇ ਯੋਗ ਹਨ। ਗਿਆਨੀ ਗਿਆਨ ਸਿੰਘ ਜੀ ਨੇ 'ਪੰਥ ਪ੍ਰਕਾਸ਼' ਵਿਚ ਲਿਖਿਆ ਹੈ ਕਿ ਭਾਈ ਤਾਰੂ ਸਿੰਘ ਜੀ ਨੇ ਦੀਨ ਕਬੂਲਣ ਦੀ ਮੰਗ ਨੂੰ ਠੁਕਰਾਉਂਦੇ ਹੋਏ ਆਖਿਆ ਸੀ:

*ਤਨ ਨੂਰੀ ਸੁਖ ਅਚਲ ਦਾਇ ਹੈ।*
*ਤਾਂ ਕੋ ਕੈਸੇ ਤਜਯੋ ਜਾਇ ਹੈ।*

*ਸਿਖੀ ਕੇਸ ਅਮੋਲਕ ਯਾ ਹੈ।*
*ਬਡੇ ਨਸੀਬਾਂ ਤੇ ਹੱਥ ਆਹੈ।*
*ਤਿਸੈ ਤਿਆਗ ਕੈ ਜੇ ਤੁਰਕ ਬਨੇ।*
*ਪੈ ਹੈਂ ਦੋਜ਼ਖ ਜਹਿ ਦੁਖ ਘਨੇ।*

ਗੁਰਮਰਯਾਦਾ ਦੀ ਉਲੰਘਣਾ ਕਰਨ ਵਾਲੇ ਇਹ ਅਖੌਤੀ ਸਿੱਖ ਆਪਣੀ ਬੱਜਰ ਗਲਤੀ ਨੂੰ ਸਹੀ ਅਤੇ ਜਾਇਜ਼ ਠਹਿਰਾਉਣ ਹਿਤ ਤਰ੍ਹਾਂ-ਤਰ੍ਹਾਂ ਦੀਆਂ ਮਨਘੜਤ ਦਲੀਲਾਂ ਦਿੰਦੇ ਹਨ। ਇਹ ਉਨ੍ਹਾਂ ਦੀ ਨਿਰੀ ਛੋਛੇਬਾਜ਼ੀ ਹੈ। ਢੌਂਗ ਹੈ, ਬੁਖਲਾਹਟ ਹੈ, ਧੋਖਾ ਹੈ।

ਗਿਆਨੀ ਗਿਆਨ ਸਿੰਘ ਅਨੁਸਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸਾ ਸਾਜਣ ਤੋਂ ਪਹਿਲਾਂ ਹੀ ੧੬੯੨ ਈ: ਵਿਚ ਸਿੱਖਾਂ ਨੂੰ ਕੇਸ ਰੱਖਣ ਸੰਬੰਧੀ ਹੁਕਮਨਾਮੇ ਭੇਜੇ ਸਨ। ਉਹ ਲਿਖਦੇ ਹਨ ਕਿ "ਦੂਜੇ ਦਿਨ ਦੀਵਾਨ ਵਿਚ ਸੰਗਤ ਨੇ ਬੇਨਤੀ ਕੀਤੀ ਕਿ ਸੱਚੇ ਪਾਤਸ਼ਾਹ! ਆਪ ਜੀ ਨੇ ਜੋ ਹੁਕਮਨਾਮੇ ਭੇਜੇ ਸਨ ਕਿ "ਸਭ ਗੁਰੂ ਜੀ ਦੇ ਸਿੱਖ ਕੇਸ ਰੱਖੋ" ਸੋ ਜਿਸ ਦਿਨ ਤੋਂ ਅਸੀਂ ਕੇਸ ਰੱਖੇ ਹਨ, ਉਸ ਦਿਨ ਤੋਂ ਤੁਰਕ ਸਭ ਈਰਖਾ ਕਰਦੇ ਤੇ ਆਸ-ਪਾਸ ਆਉਂਦਿਆਂ ਨੂੰ ਅਨੇਕ ਭਾਂਤ ਦੇ ਹਾਲੇ, ਮਖੌਲ, ਨਕਲਾਂ ਪਏ ਕਰਦੇ ਹਨ। ਪਰ ਅਸੀਂ ਉਨ੍ਹਾਂ ਨੂੰ ਇਹੋ ਆਖ ਛੱਡਦੇ ਹਾਂ ਕਿ ਜਿਕੂੰ ਰਾਜੇ ਦੀ ਆਗਿਆ ਉੱਤੇ ਰਚਨਾ ਭੰਗ ਕਰਨ ਵਾਲੇ ਨੂੰ ਦੰਡ ਮਿਲਦਾ ਹੈ ਅਤੇ ਪਾਲਣ-ਪੋਸ਼ਣ ਵਾਲੇ ਨੂੰ ਇੱਜ਼ਤ ਮਿਲਦੀ ਹੈ, ਤਿਉਂ ਈਸ਼ਵਰ ਦੀ ਰਚਨਾ ਕੇਸ ਰੱਖਣ ਵਾਲੇ ਬੈਕੁੰਠ ਦਾ ਸੁਖ ਭੋਗਣਗੇ ਅਤੇ ਕਟਾਵਣ ਵਾਲੇ ਹੁਕਮ-ਅਦੂਲੀ ਦੇ ਗੁਨਾਹ ਬਦਲੇ ਨਰਕਾਂ ਵਿਚ ਪਾਏ ਜਾਣਗੇ। ਭਾਵੇਂ ਇਹ ਉੱਤਰ ਸੁਣ ਕੇ ਉਹ ਖਿਝਦੇ ਹਨ ਅਤੇ ਮਾਰਨ ਨੂੰ ਪੈਂਦੇ ਹਨ, ਪਰ ਅਸੀਂ ਆਪਣੇ ਨਿਸਚੇ ਦਾ ਆਖਣੋਂ ਨਹੀਂ ਹਟਦੇ। ਇਹ ਬਚਨ ਸੁਣ ਕੇ ਗੁਰੂ ਸਾਹਿਬ ਜੀ ਬੋਲੇ, ਜੇ ਉਹ ਪਾਪੀ ਕੁਝ ਛੇੜ ਰੱਖਦੇ ਹਨ ਤਾਂ ਤੁਸੀਂ ਡਰੋ ਨਹੀਂ, ਸ਼ਸਤ੍ਰ ਬੰਨ੍ਹ ਕੇ ਆਇਆ ਕਰੋ ਕਿਉਂਕਿ ਸ਼ਸਤ੍ਰਾਂ ਬਿਨਾਂ ਦੁਸ਼ਟ ਨਹੀਂ ਦਬਦੇ।"

ਕੇਸਾਂ ਦੀ ਵਡਿਆਈ ਬਾਰੇ ਗਿਆਨੀ ਗਿਆਨ ਸਿੰਘ ਜੀ 'ਤਵਾਰੀਖ ਗੁਰੂ ਖਾਲਸਾ ਭਾਗ ਪਹਿਲਾ' ਦੇ ਸਫਾ ੯੩੯ ਉੱਤੇ ਲਿਖਦੇ ਹਨ, "ਇਕ ਦਿਨ ਸਿੱਖਾਂ ਨੇ ਗੁਰੂ ਜੀ ਅੱਗੇ ਬੇਨਤੀ ਕੀਤੀ ਕਿ ਜੋ (ਸਿੱਖ) ਸਿਰ-ਮੂੰਹ ਮੁਨਾਉਂਦੇ ਹਨ, ਉਹ ਕੇਹੇ ਕਰੂਪ, ਭੈੜੇ, ਚੰਦਰੇ ਜਿਹੇ ਮੂੰਹ ਬਣਾ ਬਹਿੰਦੇ ਹਨ, ਭਾਵੇਂ ਇਨ੍ਹਾਂ ਨੂੰ ਲੱਖ ਸਮਝਾਈਏ (ਕਿ ਤੁਸੀਂ ਕਿਉਂ ਨਾਈਆਂ ਦੀ ਮੈਲੀ-ਕੁਚੈਲੀ ਕਟੋਰੀ, ਮੁਹੰਮਦੀਆਂ ਦੀ ਜੂਠੀ ਅਤੇ ਭ੍ਰਸ਼ਟ ਕੀਤੀ ਹੋਈ ਪਾਣੀ ਅਤੇ ਜੁੱਤੀ ਦੇ ਉਸੇ ਚੰਮ ਵਾਲਾ ਉਸਤਰਾ ਸਿਰ ਮੂੰਹ ਉੱਤੇ ਫਿਰਾਉਂਦੇ ਹੋ ਅਤੇ ਨਾਈ ਲੋਕ ਤੁਹਾਨੂੰ ਧੌਣ ਤੋਂ ਫੜ ਕੇ ਭੇਡ ਵਾਂਗੂੰ ਕਾਬੂ ਕਰ ਕੇ ਇਧਰ-ਉਧਰ ਮੂੰਹ ਕਰਾ ਤੁਹਾਡੀ ਦੁਰਦਸ਼ਾ ਕਰਦੇ ਹਨ। ਤੁਸੀਂ ਕਿਉਂ ਨਹੀਂ ਕੇਸ ਰੱਖਦੇ? ਜੋ ਇਸ ਪਰਾਧੀਨਤਾ ਤੋਂ ਛੁੱਟ ਜਾਓ।)

ਗੁਰੂ ਸਾਹਿਬ ਜੀ ਦਾ ਬਚਨ ਇਸ ਤਰ੍ਹਾਂ ਲਿਖਿਆ ਹੈ, "ਭਾਈ ਸਿੱਖੋ! ਜੇ ਪ੍ਰਮੇਸ਼ਰ ਨੂੰ ਕੇਸ ਨਾ ਭਾਉਂਦੇ ਤਾਂ ਜਿਸ ਤਰ੍ਹਾਂ ਇਸਤਰੀਆਂ ਦੇ ਮੂੰਹ ਪਰ ਕੇਸ ਨਹੀਂ ਉਗਾਏ ਪੁਰਖਾਂ ਦੇ ਭੀ ਨਾ ਉਗਾਉਂਦਾ, ਦਾਹੜੀ ਸਗੋਂ ਮਰਦ ਦੀ ਸੁੰਦਰਤਾਈ ਦੀ ਨਿਸ਼ਾਨੀ ਹੈ। "ਜੰਬੂਰ, ਤੌਰੇਤ, ਅੰਜੀਲ, ਕੁਰਾਨ ਵਿਚ ਲਿਖਿਆ ਹੈ ਕਿ ਖੁਦਾ ਨੇ ਬਾਬਾ ਆਦਮ ਨੂੰ ਆਪਣੇ ਜਿਹੀ ਸ਼ਕਲ ਵਾਲਾ ਪੈਦਾ ਕੀਤਾ ਹੈ। ਸੋ ਆਦਮ ਦੀ ਤਸਵੀਰ ਜਿੱਥੇ ਕਿਤੇ ਹੈ ਦਾਹੜੀ ਕੇਸਾਂ ਵਾਲੀ ਹੈ। ਇਸ ਤੋਂ ਸਾਬਤ ਹੋਇਆ ਕਿ (ਸਗੁਣ ਰੂਪ) ਖੁਦਾ ਭੀ ਦਾੜੀ ਕੇਸਾਂ ਵਾਲਾ ਹੈ ਤਾਂ ਹੀ ਉਸ ਦੇ ਪੈਗੰਬਰ ਮੂਸਾ ਈਸਾ ਮੁਹੰਮਦ ਆਦਿਕ ਸਭ ਕੇਸਾਂ ਵਾਲੇ ਹਨ। ਅਰ ਏਸੇ ਕਰ ਕੇ ਉਨ੍ਹਾਂ ਨੇ ਦਾੜ੍ਹੀ ਕੇਸ ਕਟਵਾਉਣ ਦਾ ਹੁਕਮ ਨਹੀਂ ਦਿੱਤਾ।"

ਗੁਰੂ ਸਾਹਿਬਾਨ ਨੇ ਕੇਸਾਂ ਦੀ ਬੇਅਦਬੀ ਦਾ ਜ਼ੋਰਦਾਰ ਖੰਡਨ ਕੀਤਾ। ਗੁਰੂ ਸਾਹਿਬਾਨ ਆਪ ਕੇਸਾਂਧਾਰੀ ਹੋਏ ਅਤੇ ਸਿੱਖਾਂ ਲਈ ਇਹੋ ਤਾਕੀਦ ਉਨ੍ਹਾਂ ਨੇ ਕੀਤੀ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸ਼ਲਾਘਾ ਕਰਦਾ ਹੋਇਆ ਕਵੀ ਸੈਨਾਪਤਿ ਉਨ੍ਹਾਂ ਦੇ ਕੇਸਾਂਧਾਰੀ ਹੋਣ ਦੀ ਵਿਸ਼ੇਸ਼ਤਾ ਦਾ ਵਰਣਨ ਕਰਦਾ ਹੈ:

*ਬਚਨ ਗੁਰੁਦੇਵ ਕੇ ਗਿਆਨ ਐਸੋ ਕੀਓ ਮੁਕਤਿ ਕੀ ਜੁਗਤਿ ਐਸੇ ਬਿਚਾਰੀ।*
*ਰਚਨ ਕਰਤਾਰ ਜੋ ਰਚੀ ਆਕਾਰ ਤੇ ਜਪੈਗੀ ਜਾਪ ਸਬ ਸ੍ਰਿਸ਼ਟਿ ਸਾਰੀ।*
*ਤਤ ਬੀਚਾਰ ਕੈ ਜੀਤ ਬੋਲੀ ਫ਼ਤੇ, ਮਾਰਿ ਦੂਤਨ ਕੀਓ ਭਸਮ ਛਾਰੀ।*
*ਭਯੋ ਜੈਕਾਰ ਤ੍ਰਈ ਲੋਕ ਚੌਦਹਿ ਭਵਨ ਅਚਲ ਪਰਤਾਪ ਗੁਰੂ ਕੇਸ ਧਾਰੀ।*

*(ਗੁਰ ਸੋਭਾ, ਅਧਿਆਇ ੧੮)*

ਖਾਲਸੇ ਦੀ ਰਹਿਤ ਅਨੁਸਾਰ ਸਿੱਖ ਨੇ ਪੰਜ ਕਕਾਰ ਕੱਛ, ਕੇਸ, ਕੜਾ, ਕਿਰਪਾਨ ਤੇ ਕੰਘਾ ਧਾਰਨ ਕਰਨੇ ਹੁੰਦੇ ਹਨ ਅਤੇ ਚਾਰ ਬੱਜਰ ਕੁਰਹਿਤਾਂ-ਕੇਸਾਂ ਦੀ ਬੇਅਦਬੀ, ਤੰਮਾਕੂ, ਪਰ-ਇਸਤਰੀ ਗਮਨ ਅਤੇ ਕੁੱਠੇ ਦੀ ਵਰਤੋਂ ਦਾ ਤਿਆਗ ਕਰਨਾ ਹੁੰਦਾ ਹੈ। ਨਾਮ-ਬਾਣੀ ਨਾਲ ਜੁੜੇ ਰਹਿਣਾ ਅਤੇ ਆਪਣੇ-ਆਪ ਨੂੰ ਗੁਰੂ ਪੰਥ ਦਾ ਨਿਮਾਣਾ ਸੇਵਕ ਸਮਝਣਾ ਹੁੰਦਾ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਿੰਘ ਸਜਾਉਣ ਲਈ ਖੰਡੇ ਦੀ ਪਾਹੁਲ ਛਕਾਉਣ ਦੀ ਪ੍ਰਥਾ ਦਾ ਅਰੰਭ ਵਿਸਾਖੀ ੧੭੫੬ ਬਿਕ੍ਰਮੀ ਨੂੰ ਕੀਤਾ। ਸਿੱਖ ਇਤਿਹਾਸ ਵਿੱਚੋਂ ਇਸ ਸੰਬੰਧ ਵਿਚ ਅਨੇਕ ਪ੍ਰਮਾਣੀਕ ਹਵਾਲੇ ਮਿਲਦੇ ਹਨ:

*- ਪ੍ਰਿਥਮ ਰਹਤ ਯਹ ਜਾਨ ਖੰਡੇ ਕੀ ਪਾਹੁਲ ਛਕੇ।*
*ਸੋਈ ਸਿੰਘ ਪ੍ਰਧਾਨ ਅਵਰ ਨ ਪਾਹੁਲ ਜੋ ਲਏ।*

*(ਭਾਈ ਦੇਸਾ ਸਿੰਘ ਜੀ ਦਾ ਰਹਿਤਨਾਮਾ)*

*- ਦੇ ਖੰਡੇ ਕੀ ਪਾਹੁਲ ਤੇਜ ਬਢਾਇਆ।* *(ਸ੍ਰੀ ਗੁਰ ਸੋਭਾ)*

ਹਰ ਧਰਮ ਵਿਚ ਪ੍ਰਵੇਸ਼ ਕਰਨ ਲਈ ਕੋਈ ਨਾ ਕੋਈ ਰਸਮ ਅਦਾ ਕੀਤੀ ਜਾਂਦੀ

ਹੈ। ਹਿੰਦੂਆਂ ਵਿਚ ਜਨੇਊ ਅਤੇ ਮੁੰਡਨ ਸੰਸਕਾਰ ਕੀਤਾ ਜਾਂਦਾ ਹੈ। ਈਸਾਈ ਮਤ ਵਿਚ ਬਪਤਿਸਮਾ ਦੀ ਰੀਤ ਹੈ। ਮੁਸਲਿਮ ਧਰਮ ਵਿਚ ਸੁੰਨਤ ਕਰਨ ਦੀ ਪ੍ਰਥਾ ਹੈ। ਸਿੱਖ ਧਰਮ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਚਰਣਾਮ੍ਰਿਤ ਦੇ ਕੇ ਸਿੱਖੀ ਵਿਚ ਸ਼ਾਮਲ ਕੀਤਾ ਜਾਂਦਾ ਸੀ। ੧੭੫੬ ਬਿਕ੍ਰਮੀ ਦੀ ਵੈਸਾਖੀ ਤਕ ਇਹੋ ਪ੍ਰਥਾ ਸਿੱਖ ਧਰਮ ਵਿਚ ਪ੍ਰਚਲਤ ਰਹੀ ਹੈ। ਸਿੱਖ ਉਸੇ ਨੂੰ ਸਮਝਿਆ ਜਾਂਦਾ ਸੀ ਜਿਸ ਨੂੰ ਗੁਰੂ ਨੇ ਚਰਣਾਮ੍ਰਿਤ ਦੀ ਬਖਸ਼ਿਸ਼ ਕੀਤੀ ਹੈ। ਭਾਈ ਗੁਰਦਾਸ ਜੀ ਲਿਖਦੇ ਹਨ:

*- ਸੁਣੀ ਪੁਕਾਰਿ ਦਾਤਾਰ ਪ੍ਰਭੁ ਗੁਰੁ ਨਾਨਕ ਜਗ ਮਾਹਿ ਪਠਾਇਆ।*
*ਚਰਨ ਧੋਇ ਰਹਰਾਸਿ ਕਰਿ ਚਰਣਾਮ੍ਰਿਤ ਸਿਖਾਂ ਪਿਲਾਇਆ।*

*(ਵਾਰ ੧, ਪਉੜੀ ੨੩)*

*- ਚਰਣੋਦਕੁ ਲੈ ਆਚਮਨੁ ਹਉਮੈ ਦੁਬਿਧਾ ਰੋਗੁ ਗਵਾਏ।*

*(ਵਾਰ ੧੬, ਪਉੜੀ ੧੯)*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਅਕਾਲ ਪੁਰਖ ਦੀ ਆਗਿਆ ਨਾਲ ਖਾਲਸੇ ਦੀ ਸਾਜਨਾ ਕੀਤੀ (ਖਾਲਸਾ ਅਕਾਲ ਪੁਰਖ ਕੀ ਫੌਜ॥ ਪ੍ਰਗਟਿਓ ਖਾਲਸਾ ਪ੍ਰਮਾਤਮ ਕੀ ਮੌਜ॥) ਅਤੇ ਪੰਜ ਪਿਆਰਿਆਂ ਨੂੰ ਸਭ ਤੋਂ ਪਹਿਲਾਂ ਖੰਡੇ ਦਾ ਅੰਮ੍ਰਿਤ ਤਿਆਰ ਕਰ ਕੇ ਛਕਾਇਆ। ਪੰਜਾਂ ਨੂੰ ਅੰਮ੍ਰਿਤ ਛਕਾ ਕੇ 'ਸਿੰਘ' ਲਕਬ ਦੀ ਬਖ਼ਸ਼ਿਸ਼ ਕੀਤੀ ਅਤੇ ਗੁਰੂ ਜੀ ਨੇ 'ਖਾਲਸੇ' ਨੂੰ ਪੰਜ ਕਕਾਰੀ ਗੁਰ-ਮਰਯਾਦਾ ਅਨੁਸਾਰ ਜੀਵਨ ਜਿਉਣ ਦੀ ਸਖ਼ਤ ਤਾਕੀਦ ਕੀਤੀ। ਫੇਰ ਉਨ੍ਹਾਂ ਨੂੰ ਆਗਿਆ ਕੀਤੀ ਕਿ ਹੁਣ ਤੁਸੀਂ ਅੰਮ੍ਰਿਤ ਤਿਆਰ ਕਰ ਕੇ ਮੈਨੂੰ ਵੀ ਛਕਾਓ। ਇਸ ਤੋਂ ਸਾਬਤ ਹੁੰਦਾ ਹੈ ਕਿ ਗੁਰੂ ਸਾਹਿਬ ਖੰਡੇ ਦੀ ਪਾਹੁਲ ਅਤੇ ਗੁਰ-ਮਰਯਾਦਾ ਨੂੰ ਕਿੰਨਾ ਮਹੱਤਵ ਦਿੰਦੇ ਸਨ! ਉਨ੍ਹਾਂ ਨੇ ਪੰਜ ਪਿਆਰਿਆਂ ਤੋਂ ਆਪ ਅੰਮ੍ਰਿਤ ਛਕਿਆ ਅਤੇ 'ਆਪੇ ਗੁਰ ਚੇਲਾ' ਦੀ ਪ੍ਰਥਾ ਦਾ ਮੁੱਢ ਬੰਨ੍ਹਿਆ:

*ਪੀਓ ਪਾਹੁਲ ਖੰਡਧਾਰ ਹੋਇ ਜਨਮ ਸੁਹੇਲਾ।*
*ਗੁਰ ਸੰਗਤਿ ਕੀਨੀ ਖਾਲਸਾ ਮਨਮੁਖੀ ਦੁਹੇਲਾ।*
*ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰੁ ਚੇਲਾ।* *(ਵਾਰ ੪੧ ਪਉੜੀ ੧)*

ਇਸ ਤਰ੍ਹਾਂ ਖਾਲਸੇ ਲਈ ਪੰਜ-ਕਕਾਰੀ ਰਹਿਤ ਰੱਖਣੀ ਬਹੁਤ ਜ਼ਰੂਰੀ ਹੈ। ਇਨ੍ਹਾਂ ਤੋਂ ਕਿਸੇ ਤਰ੍ਹਾਂ ਦੀ ਛੋਟ ਨਹੀਂ ਹੋ ਸਕਦੀ। ਗੁਰ-ਮਰਯਾਦਾ ਦੀ ਕਿਸੇ ਤਰ੍ਹਾਂ ਵੀ ਉਲੰਘਣਾ ਕਰਨ ਵਾਲਾ ਸਿੱਖੀ ਤੋਂ ਖਾਰਜ ਹੁੰਦਾ ਹੈ, ਤਨਖਾਹੀਆ ਹੁੰਦਾ ਹੈ। ਗੁਰੂ ਜੀ ਦਾ ਹੁਕਮ ਹੈ:

*ਨਿਸ਼ਾਨੇ ਸਿਖੀ ਈਂ ਪੰਜ ਹਰਫ਼ਿ ਕਾਫ਼*
*ਹਰਗਿਜ਼ ਨ ਬਾਸ਼ਿਦ ਈਂ ਪੰਜ ਮੁਆਫ*
*ਕੜਾ ਕਾਰਦੋ ਕੱਛ ਕੰਘਾ ਬਿਦਾਂ*

*ਬਿਲਾ ਕੇਸ ਹੇਚ ਅਸਤਿ ਜੁਮਲਹ ਨਿਸ਼ਾਂ*

ਰਹਿਤਨਾਮਿਆਂ ਅਨੁਸਾਰ ਵੀ ਸਿੱਖ ਦਾ ਰਹਿਤ ਰੱਖਣਾ ਗੁਰੂ ਜੀ ਦੇ ਹੁਕਮ ਦੀ ਪਾਲਣਾ ਹੈ ਅਤੇ ਰਹਿਤਵਾਨ ਸਿੱਖ ਹੀ ਗੁਰੂ ਜੀ ਪਾਸ ਪ੍ਰਵਾਨ ਹੈ। ਅਜਿਹੇ ਰਹਿਤਵਾਨ ਸਿੱਖ ਨੂੰ ਗੁਰੂ ਜੀ ਆਪਣਾ ਸਾਹਿਬ-ਆਪਣਾ ਅਤਿ ਸਤਿਕਾਰਯੋਗ ਮੰਨਦੇ ਹਨ ਜਿਵੇਂ ਲਿਖਿਆ ਗਿਆ ਹੈ:

*ਰਹਿਤ ਪਿਆਰੀ ਮੁਝ ਕਉ,*
*ਸਿਖ ਪਿਆਰਾ ਨਾਹਿ।*
*ਰਹਿਣੀ ਰਹਹਿ ਸੋਈ ਸਿਖ ਮੇਰਾ,*
*ਵੁਹ ਠਾਕੁਰ ਮੈਂ ਉਸ ਕਾ ਚੇਰਾ।*

ਦੁਨੀਆਂ ਵਿਚ ਸ਼ਾਇਦ ਹੀ ਕਿਸੇ ਹੋਰ ਰਹਿਬਰ ਨੇ ਆਪਣੇ ਅਨੁਆਈਆਂ-ਪੈਰੋਕਾਰਾਂ ਨੂੰ ਇੰਨਾ ਵੱਡਾ ਮਾਣ-ਸਨਮਾਨ ਦਿੱਤਾ ਹੋਵੇ ਜਿੰਨਾ ਵੱਡਾ ਮਾਣ-ਸਨਮਾਨ ਅਤੇ ਰੁਤਬਾ ਗੁਰੂ ਸਾਹਿਬ ਨੇ ਆਪਣੇ ਸਿੱਖਾਂ ਨੂੰ ਬਖ਼ਸ਼ਿਸ਼ ਕੀਤਾ। 'ਸਰਬ ਲੋਹ' ਗ੍ਰੰਥ ਅਨੁਸਾਰ ਰਹਿਤਵਾਨ ਸਿੱਖ-ਖਾਲਸੇ ਨੂੰ ਗੁਰੂ ਜੀ ਆਪਣਾ ਖਾਸ ਰੂਪ, ਆਪਣਾ ਸੱਜਣ ਅਤੇ ਆਪਣਾ ਸਤਿਗੁਰੂ ਕਹਿ ਕੇ ਖਾਲਸੇ ਦੀ ਪ੍ਰਸੰਸਾ ਕਰਦਿਆਂ ਸਤਿਗੁਰਾਂ ਨੇ ਬਚਨ ਕੀਤਾ ਹੈ:

*ਖਾਲਸਾ ਮੇਰੋ ਰੂਪ ਹੈ ਖਾਸ,*
*ਖਾਲਸੇ ਮਹਿ ਹਉ ਕਰੋਂ ਨਿਵਾਸ॥*
*ਖਾਲਸਾ ਮੇਰੋ ਸਤਿਗੁਰ ਪੂਰਾ,*
*ਖਾਲਸਾ ਮੇਰੋ ਸਜਨ ਸੂਰਾ॥*

ਉਨ੍ਹਾਂ ਨੇ ਖਾਲਸੇ ਨੂੰ ਆਪਣੀ ਵਿਲੱਖਣਤਾ ਕਾਇਮ ਰੱਖਣ ਲਈ ਅਤੇ ਖਾਲਸੇ ਦੀ ਅੱਡਰੀ ਅਤੇ ਵਿਲੱਖਣ ਹਸਤੀ ਦਾ ਅਹਿਸਾਸ ਕਰਵਾਇਆ ਹੈ:

*ਜਬ ਲਗ ਖਾਲਸਾ ਰਹੇ ਨਿਆਰਾ।*
*ਤਬ ਲਗ ਤੇਜ ਦੀਓ ਮੈ ਸਾਰਾ।*
*ਜਬ ਇਹ ਗਹੈ ਬਿਪਰਨ ਕੀ ਰੀਤ।*
*ਮੈਂ ਨ ਕਰਉਂ ਇਨ ਕੀ ਪ੍ਰਤੀਤ।*

ਖੰਡੇ ਦੀ ਪਾਹੁਲ ਸਿਰਫ਼ ਸਿੱਖ ਘਰਾਂ ਵਿਚ ਜਨਮੇ ਵਿਅਕਤੀਆਂ ਲਈ ਹੀ ਨਹੀਂ ਹੈ ਸਗੋਂ ਸਾਰੀ ਮਨੁੱਖਤਾ ਇਸ ਨੂੰ ਪ੍ਰਾਪਤ ਕਰਨ ਦੀ ਹੱਕਦਾਰ ਹੈ। ਸਿੱਖ ਧਰਮ ਸਰਬੱਤ ਦਾ ਭਲਾ ਮੰਗਣ ਅਤੇ ਸਮੁੱਚੀ ਲੋਕਾਈ ਦੇ ਕਲਿਆਣ ਦੀ ਜ਼ਾਮਨੀ ਭਰਨ ਵਾਲਾ ਨਿਰਮਲ ਧਰਮ ਹੈ। ਸਿੱਖ ਸਚਿਆਰ ਅਤੇ ਖਾਲਸਾ ਇੱਕੋ ਹੀ ਅਰਥ ਦੇ ਸ਼ਬਦ ਹਨ। ਜਿਸ ਤਰ੍ਹਾਂ ਚਰਣਾਮ੍ਰਿਤ ਦੇ ਕੇ ਪਹਿਲਾਂ ਸਿੱਖ ਬਣਾਇਆ ਜਾਂਦਾ ਸੀ, ਹੁਣ ਉਸ ਪ੍ਰਥਾ ਦੀ ਥਾਂ ਖੰਡੇ ਦਾ ਅੰਮ੍ਰਿਤ ਛਕਾ ਕੇ ਸਿੱਖੀ ਵਿਚ ਪ੍ਰਵੇਸ਼ ਕਰਾਇਆ ਜਾਂਦਾ ਹੈ।

ਅੰਮ੍ਰਿਤ ਛਕਣਾ ਸਿੱਖੀ ਦਾ ਸਿਖਰ ਨਹੀਂ ਸਗੋਂ ਅਰੰਭ ਹੈ, ਇਹ ਗੁਰੂ ਜੀ ਦੇ ਸਨਮੁੱਖ ਆਪਣਾ ਮਨ, ਤਨ, ਧਨ ਅਰਪਣ ਕਰਨ ਅਰਥਾਤ ਸੀਸ ਭੇਟ ਕਰਨ ਦੀ ਪ੍ਰਕ੍ਰਿਆ ਹੈ। ਇਹ ਗੁਰੂ-ਘਰ ਵਿਚ ਜੀਵ ਦਾ ਨਵਾਂ ਜਨਮ ਹੁੰਦਾ ਹੈ। ਉਸ ਦਾ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਅਤੇ ਮਾਤਾ ਸਾਹਿਬ ਕੌਰ ਬਣ ਜਾਂਦੇ ਹਨ। ਉਹ ਹੁਣ ਸ੍ਰੀ ਅਨੰਦਪੁਰ ਸਾਹਿਬ ਦੀ ਧਰਤੀ ਦਾ ਵਾਸੀ ਹੋ ਜਾਂਦਾ ਹੈ। ਹੁਣ ਉਹ ਗੁਰੂ ਦਾ ਸਿੱਖ ਹੈ, ਸਿੰਘ ਹੈ ਅਤੇ ਖਾਲਸਾ ਹੈ। ਸਿੱਖ ਧਰਮ ਵਿਚ, ਗੁਰਬਾਣੀ ਵਿਚ ਅਤੇ ਰਹਿਤਨਾਮਿਆਂ ਵਿਚ ਸਿੱਖਾਂ ਦਾ ਕੋਈ ਵਰਗੀਕਰਣ ਪ੍ਰਵਾਨ ਨਹੀਂ ਹੈ।

ਦਸਾਂ ਪਾਤਸ਼ਾਹੀਆਂ ਦੇ ਸਮੇਂ ਜਿਵੇਂ ਗੁਰੂ ਤੋਂ ਚਰਣਾਮ੍ਰਿਤ ਲੈਣ ਵਾਲੇ ਸਿੱਖ ਕਹਾਉਂਦੇ ਸਨ ਹੁਣ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਅੰਮ੍ਰਿਤ ਛਕ ਕੇ ਸਿੱਖ ਧਰਮ ਧਾਰਨ ਕੀਤਾ ਜਾਂਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਦਸਾਂ ਪਾਤਸ਼ਾਹੀਆਂ ਦੇ ਆਤਮਿਕ ਸਰੂਪ ਵਜੋਂ ਕਾਨੂੰਨੀ ਤੌਰ 'ਤੇ ਵੀ ਇਕ ਗੁਰੂ ਵਿਅਕਤੀ ਦਾ ਦਰਜਾ ਪ੍ਰਾਪਤ ਹੈ। ਭਾਰਤ ਦੀ ਮਾਨਯੋਗ ਸੁਪਰੀਮ ਕੋਰਟ ਨੇ ੨੯ ਮਾਰਚ, ੨000 ਦੇ ਫੈਸਲੇ ਅਨੁਸਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਇਕ ਜੀਵਤ ਗੁਰੂ ਵਿਅਕਤੀ (Living Guru-Juristic Person) ਦੇ ਰੂਪ ਵਿਚ ਮਾਨਤਾ ਦਿੱਤੀ ਹੈ। ਗੁਰੂ-ਘਰ ਦੀ ਪੁਰਾਤਨ ਮਰਯਾਦਾ ਅਨੁਸਾਰ ਜੋ ਸਿੱਖ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਬਾਕਾਇਦਾ ਤੌਰ 'ਤੇ ਗੁਰੂ ਧਾਰਦਾ ਹੈ ਅਤੇ ਗੁਰੂ ਦੀ ਛਤਰ-ਛਾਇਆ ਹੇਠ ਰਹਿਤਵਾਨ ਹੋ ਕੇ ਆਪਣਾ ਜੀਵਨ ਬਤੀਤ ਕਰਦਾ ਹੈ, ਉਸੇ ਨੂੰ ਅਸਲ ਵਿਚ ਸਿੱਖ ਅਖਵਾਉਣ ਦਾ ਅਧਿਕਾਰ ਹੈ।

ਇਸ ਤਰ੍ਹਾਂ ਮਨੁੱਖ ਨੂੰ ਦੁਨਿਆਵੀ ਕੁੰਭੀ ਨਰਕ-ਵਿਸ਼ੇ ਵਿਕਾਰਾਂ ਦੀ ਜਿਲ੍ਹਣ ਵਿੱਚੋਂ ਕੱਢ ਕੇ ਕੂੜ ਦੀ ਕੰਧ ਸਮਾਪਤ ਕਰ ਕੇ ਆਤਮਾ ਅਤੇ ਪਰਮਾਤਮਾ ਦਾ ਪੁਨਰ ਮੇਲ ਕਰਾਉਣ ਅਤੇ ਜੀਵਨ-ਮੁਕਤ ਹੋਣ ਲਈ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜਪੁ ਜੀ ਸਾਹਿਬ ਦੀ ਪਹਿਲੀ ਪਉੜੀ ਵਿਚ 'ਸਚਿਆਰ' ਦਾ ਜੋ ਸੰਕਲਪ ਦਿੱਤਾ ਉਸ ਨੂੰ ਪ੍ਰਚਾਰਨ ਅਤੇ ਲੋਕਾਈ ਨੂੰ ਸਮਝਾਉਣ ਹਿਤ ਗੁਰੂ ਸਾਹਿਬ ਨੇ ਦਸ ਜਾਮਿਆਂ ਵਿਚ ਇਸ ਦੀ ਵਿਆਖਿਆ ਕਰਨ, ਸਰੂਪ ਅਤੇ ਸਿਧਾਂਤ ਨੂੰ ਦ੍ਰਿੜ੍ਹ ਕਰਾਉਣ ਹਿਤ ਲੰਮੀ ਘਾਲਣਾ ਘਾਲੀ ਅਤੇ ਗੁਰਬਾਣੀ ਅਤੇ ਆਪਣੇ ਅਮਲੀ ਜੀਵਨ ਰਾਹੀਂ ਸਿਖਰ ਉੱਤੇ ਪਹੁੰਚਾਇਆ ਅਤੇ ਚਰਣਾਮ੍ਰਿਤ ਦੀ ਥਾਂ ੧ ਵੈਸਾਖ ੧੭੫੬ ਬਿਕ੍ਰਮੀ ਨੂੰ ਸ੍ਰੀ ਅਨੰਦਪੁਰ ਸਾਹਿਬ ਦੀ ਪਵਿੱਤਰ ਧਰਤੀ ਉੱਤੇ ਖੰਡੇ ਦੀ ਪਾਹੁਲ ਦੇ ਕੇ ਦਸਮੇਸ਼ ਜੀ ਨੇ ਉਹ ਸਚਿਆਰ ਪੁਰਸ਼ ਦੁਨੀਆਂ ਦੇ ਸਾਹਮਣੇ ਪ੍ਰਗਟ ਕਰ ਕੇ ਉਸ ਨੂੰ 'ਸਿੰਘ' ਲਕਬ ਬਖਸ਼ ਕੇ 'ਖਾਲਸੇ' ਦੀ ਸੰਗਿਆ ਦਿੱਤੀ। ਉਹ ਹੀ ਸਿੱਖ, ਗੁਰਸਿੱਖ, ਸਚਿਆਰ ਅਤੇ ਖਾਲਸਾ ਹੈ। ਉਹ ਖਾਲਸਾ ਹੈ, ਤੱਤ ਹੈ, ਨਿਰੋਲ ਹੈ, ਸ਼ੁੱਧ ਹੈ, ਉਸ ਵਿਚ ਕੋਈ ਰਲਾ ਜਾਂ ਭੰਨ-ਤੋੜ ਨਹੀਂ ਹੈ। ਉਹ ਸਾਬਤ ਸੂਰਤ ਮਰਦਾਨਾ ਹੈ। ਉਹ ਗੁਰਮਤਿ ਸਭਿਆਚਾਰ

ਦਾ ਪੱਕਾ ਧਾਰਨੀ ਹੈ। ਅਜਿਹੇ ਖਾਲਸਾ ਸਿੱਖ ਨੇ ਦੁਨੀਆਂ ਨੂੰ ਵਿਸਮਾਦਤ ਕਰਨ ਵਾਲਾ ਅਸਚਰਜ ਇਤਿਹਾਸ ਸਿਰਜਿਆ। ਇਹ 'ਸਹਿਜੇ ਰਚਿਓ ਖਾਲਸਾ ਸਾਬਤ ਮਰਦਾਨਾ' ਦੀ ਵਚਿੱਤਰ ਖੇਡ ਹੈ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਨਾਲ ਹੋ ਕੇ ਭੰਗਾਣੀ ਯੁੱਧ ਵਿਚ ਆਪਣੇ ਪੁੱਤਰਾਂ ਅਤੇ ਮੁਰੀਦਾਂ ਸਮੇਤ ਜ਼ੌਹਰ ਦਿਖਾਉਣ ਅਤੇ ਕੁਰਬਾਨੀ ਕਰਨ ਵਾਲੇ ਗੁਰੂ ਪਾਤਸ਼ਾਹ ਦੇ ਅਨਿੰਨ ਸੇਵਕ ਪੀਰ ਬੁੱਧੂ ਸ਼ਾਹ ਉੱਤੇ ਪਾਤਸ਼ਾਹ ਜਦੋਂ ਤ੍ਰੁਠੇ, ਖੁਸ਼ ਹੋਏ ਤਾਂ ਪਾਤਸ਼ਾਹ ਦੇ ਕਹਿਣ ਉੱਤੇ (ਬੁੱਧੂ ਸ਼ਾਹ! ਅਸੀਂ ਬਹੁਤ ਖੁਸ਼ ਹਾਂ, ਮੰਗੋ ਜੋ ਮੰਗਣਾ ਹੈ) ਬੁੱਧੂ ਸ਼ਾਹ ਨੇ ਅਰਜ਼ ਕੀਤੀ, "ਪਾਤਸ਼ਾਹ ! ਜੇ ਤ੍ਰੁਠੇ ਹੋ ਤਾਂ ਆਪਣੇ ਕੰਘੇ ਵਿਚ ਫਸੇ ਟੁੱਟੇ ਹੋਏ ਕੇਸ (ਮੁਏ ਮੁਬਾਰਕ) ਮੇਰੀ ਝੋਲੀ ਵਿਚ ਪਾ ਦਿਓ। ਇਸ ਤੋਂ ਸਿੱਖੀ ਵਿਚ ਕੇਸਾਂ ਦੇ ਮਹੱਤਵ ਨੂੰ ਸਮਝਿਆ ਜਾ ਸਕਦੈ।

ਗੁਰਮਤਿ ਜੀਵਨ ਵਿਚ ਕੇਸਾਂ ਦੇ ਮਹੱਤਵ ਬਾਰੇ ਜ਼ਿਲ੍ਹਾ ਪਟਿਆਲਾ ਦੇ ਬਾਗ ਬਾਰਨ ਦੇ ਵਸਨੀਕ ਭਾਈ ਜੈ ਸਿੰਘ ਖਲਕੱਟ ਦੀ ਸ਼ਹੀਦੀ ਦੀ ਘਟਨਾ ਤੋਂ ਵੀ ਸਪਸ਼ਟ ਹੋ ਜਾਂਦਾ ਹੈ। ਜਿਨ੍ਹਾਂ ਨੇ ਸਮੇਂ ਦੇ ਮੁਗ਼ਲ ਫੌਜਦਾਰ ਅਬਦੁਸਮੁੱਦ ਖਾਨ ਦੇ ਹੁਕਮ ਨੂੰ ਮੰਨਣ ਤੋਂ ਇਨਕਾਰੀ ਹੁੰਦਿਆਂ ਨਵਾਬ ਦਾ ਹੁੱਕਾ ਆਪਣੇ ਸੀਸ ਉੱਤੇ ਨਹੀਂ ਸੀ ਚੁੱਕਿਆ ਅਤੇ ਠੋਕ ਕੇ ਕਿਹਾ ਸੀ, "ਜਿਸ ਸੀਸ ਅਤੇ ਕੇਸਾਂ ਵਿਚ ਦਸਮੇਸ਼ ਪਾਤਸ਼ਾਹ ਦੇ ਅੰਮ੍ਰਿਤ ਦੇ ਪੰਜ ਚੂਲੇ ਪਏ ਹੋਏ ਹਨ ਉਸ ਸੀਸ ਉੱਤੇ ਹੁੱਕਾ ਨਹੀਂ ਚੁੱਕਾਂਗਾ।" ਇਸ ਹੁਕਮ ਅਦੂਲੀ ਕਾਰਨ ਭਾਈ ਜੈ ਸਿੰਘ ਖਲਕੱਟ ਨੂੰ ਫੌਜਦਾਰ ਦੇ ਹੁਕਮ ਅਨੁਸਾਰ ਪਿੰਡ ਦੇ ਹੀ ਬੋਹੜ ਨਾਲ ਪੁੱਠਾ ਲਟਕਾ ਕੇ ਉਸ ਦੀ ਖੱਲ ਲੁਹਾ ਦਿੱਤੀ ਅਤੇ ਤਸੀਹੇ ਦੇ ਕੇ ਸ਼ਹੀਦ ਕਰ ਦਿੱਤਾ ਅਤੇ ਉਸ ਦੇ ਸਾਰੇ ਪਰਵਾਰ ਨੂੰ ਵੀ ਸ਼ਹੀਦ ਕਰ ਦਿੱਤਾ ਗਿਆ ਸੀ। ਪੰਜਾਬੀ ਦੇ ਇਕ ਕਵੀ ਨੇ ਉਨ੍ਹਾਂ ਬਾਰੇ ਇਉਂ ਲਿਖਿਆ ਹੈ:

*ਧੰਨ ਉਨ ਸਿੰਘਨ ਕੇ ਜਿਨ ਕਰ ਸਾਕਾ ਤਜੇ ਪਰਾਨ।*
*ਰਹੇ ਨਾਮ ਇਸ ਕਰਮ ਕਾ ਹੈ ਜੱਗ ਆਵਨ ਜਾਨ।*
*ਸ਼ਹੀਦ ਜੈ ਸਿੰਘ ਖਲਕੱਟ ਹੂਏ ਹੈਂ ਮਹਾ ਮਹਾਨ।*

ਉਨ੍ਹਾਂ ਦੀ ਸ਼ਹੀਦੀ ਨੂੰ ਸਾਰਾ ਸਿੱਖ ਜਗਤ ਹਰ ਰੋਜ਼ ਅਰਦਾਸ ਸਮੇਂ 'ਜਿਨ੍ਹਾਂ ਸਿੰਘ ਨੇ ਪੁੱਠੀਆਂ ਖੱਲਾਂ ਲੁਹਾਈਆਂ' ਬੋਲ ਕੇ ਯਾਦ ਕਰਦਾ ਹੈ ਅਤੇ ਗੁਰੂ ਸਾਹਿਬ ਦੀ ਬਖ਼ਸ਼ਿਸ਼ 'ਸਿੱਖੀ' ਨੂੰ ਧੰਨ ਕਹਿੰਦਾ ਹੈ।

ਦਾੜ੍ਹੀ ਅਤੇ ਕੇਸਾਂ ਦੀ ਮਹੱਤਤਾ ਇਸ ਦਰਦਨਾਕ ਘਟਨਾ ਤੋਂ ਵੀ ਪੂਰੀ ਤਰ੍ਹਾਂ ਸਪਸ਼ਟ ਹੋ ਜਾਂਦੀ ਹੈ ਕਿ ਜਦੋਂ ੧੩ ਸਾਲ ਤੋਂ ਵੀ ਵੱਧ ਸਮੇਂ ਉਪਰੰਤ ਮਹਾਰਾਣੀ ਜਿੰਦ ਕੌਰ (ਮਹਾਰਾਣੀ ਜਿੰਦਾਂ) ਦਾ ਮਿਲਾਪ ਉਸ ਦੇ ਸਪੁੱਤਰ ਮਹਾਰਾਜਾ ਦਲੀਪ ਸਿੰਘ ਨਾਲ ਹੋਇਆ ਤਾਂ ਮਾਂ-ਪੁੱਤਰ ਦਾ ਮੋਹ-ਪਿਆਰ ਉਨ੍ਹਾਂ ਦੇ ਹੰਝੂਆਂ ਰਾਹੀਂ ਫੁੱਟ-ਫੁੱਟ ਕੇ ਬਾਹਰ ਆਇਆ। ਦੋਹਾਂ ਦਾ ਮਿਲਾਪ ਮਾਨੋ ਧਰਤੀ ਅਤੇ ਅਕਾਸ਼ ਦਾ ਮਿਲਾਪ ਹੋ

ਰਿਹਾ ਹੋਵੇ। ਪਰੰਤੂ ਪੁੱਤਰ ਦੇ ਵਿਛੋੜੇ ਕਾਰਨ ਲੰਮਾਂ ਸਮਾਂ ਰੋ-ਰੋ ਕੇ ਅੱਖਾਂ ਦੀ ਜੋਤ ਗੁਆ ਬੈਠੀ ਮਾਤਾ ਜਿੰਦ ਕੌਰ ਦਾ ਹੱਥ ਜਦੋਂ ਪੁੱਤਰ ਦਲੀਪ ਸਿੰਘ ਦੇ ਸਿਰ ਅਤੇ ਮੂੰਹ ਉੱਤੇ ਗਿਆ ਤਾਂ ਉਸ ਨੇ ਗੁੱਸੇ ਵਿਚ ਇਕਦਮ ਦਲੀਪ ਸਿੰਘ ਨੂੰ ਪਿਛਾਂਹ ਧੱਕ ਦਿੱਤਾ ਅਤੇ ਕਿਹਾ, "ਤੂੰ ਮੇਰਾ ਦਲੀਪ ਨਹੀਂ", ਕਿਉਂਕਿ ਉਹ ਲੇਡੀ ਲਾਗਨ ਦੇ ਪ੍ਰਭਾਵ ਤਹਿਤ ਈਸਾਈ ਬਣ ਗਿਆ ਸੀ ਅਤੇ ਮੋਨਾ ਹੋ ਗਿਆ ਸੀ। ਉਸ ਪਾਸ ਹੁਣ ਕੇਸ 'ਗੁਰੂ ਕੀ ਮੋਹਰ' ਨਹੀਂ ਸੀ। ਦਲੀਪ ਸਿੰਘ ਨੂੰ ਡਾਢਾ ਪਛਤਾਵਾ ਲੱਗਾ। ਸਾਲਾਂਬੱਧੀ ਲੇਡੀ ਲਾਗਨ ਦੀ ਦਲੀਪ ਸਿੰਘ ਨੂੰ ਈਸਾਈ ਬਣਾਉਣ ਲਈ ਕੀਤੀ ਮੰਦ-ਇਰਾਦੇ ਵਾਲੀ ਚਾਲ ਪੁੱਠੀ ਪੈ ਗਈ ਅਤੇ ਦਲੀਪ ਸਿੰਘ ਨੇ ਆਪਣੀ ਮਾਂ ਨੂੰ ਵਿਸ਼ਵਾਸ ਦੁਆਇਆ ਕਿ ਉਹ ਜਲਦੀ ਹੀ ਦਾੜ੍ਹੀ-ਕੇਸ ਰੱਖ ਕੇ ਅੰਮ੍ਰਿਤਧਾਰੀ ਹੋ ਜਾਵੇਗਾ ਅਤੇ ਉਸ ਨੇ ਅਜਿਹਾ ਹੀ ਕੀਤਾ।

ਔਰੰਗਜ਼ੇਬ ਕੱਟੜ ਸੁੰਨੀ ਮੁਸਲਮਾਨ ਸੀ। ਉਸ ਨੇ ਦੀਨ ਮੁਹੰਮਦੀ ਕਬੂਲ ਨਾ ਕਰਨ ਵਾਲਿਆਂ ਨੂੰ ਸਜ਼ਾ ਦੇ ਰੂਪ ਵਿਚ ਦਾੜ੍ਹੀ ਅਤੇ ਕੇਸ ਰੱਖਣ ਤੋਂ ਪੂਰੀ ਤਰ੍ਹਾਂ ਵਰਜ ਦਿੱਤਾ ਸੀ। ਦਾੜ੍ਹੀ ਅਤੇ ਕੇਸਾਂ ਦੇ ਮਹੱਤਵ ਦਾ ਇੱਥੋਂ ਪਤਾ ਲੱਗਦਾ ਹੈ। ਇਹ ਅਜ਼ਾਦੀ ਦੀ ਨਿਸ਼ਾਨੀ ਹਨ, ਇਹ ਗੌਰਵ ਦੀ ਨਿਸ਼ਾਨੀ ਹਨ, ਇਹ ਗ਼ੈਰਤ ਦੀ ਨਿਸ਼ਾਨੀ ਹਨ, ਇਹ ਅਣਖ ਦੀ ਨਿਸ਼ਾਨੀ ਹਨ, ਇਹ ਮਰਦਊਪੁਣੇ ਦੀ ਨਿਸ਼ਾਨੀ ਹਨ। ਇਹ ਇਨਸਾਨ ਦੇ ਮਾਣ-ਸਨਮਾਨ ਦਾ ਚਿੰਨ੍ਹ ਹਨ। ਇਹ ਅਕਾਲ ਪੁਰਖ ਦੀ ਪਵਿੱਤਰ ਦਾਤ ਹਨ। ਇਹ ਸੱਚਮੁੱਚ ਹੀ 'ਗੁਰੂ ਕੀ ਮੋਹਰ' ਹਨ। ਇਹ ਮੁਕੰਮਲ ਰੱਬੀ ਮੂਰਤ ਦਾ ਅਹਿਲ ਚਿੰਨ੍ਹ ਹਨ।

ਨਿਰਮਲਾ ਸੰਪਰਦਾਇ ਦੇ ਸੰਤਾਂ ਨੇ ਰਿਆਸਤ ਨਾਭਾ, ਜੀਂਦ ਅਤੇ ਪਟਿਆਲਾ ਦੀ ਸਹਾਇਤਾ ਨਾਲ ੧੯੬੨ ਈ: ਵਿਚ ਉਦਾਸੀਆਂ ਵਾਂਗ ਅਖਾੜਾ ਕਾਇਮ ਕੀਤਾ। ਇਸ ਅਖਾੜੇ ਦੇ ਪ੍ਰਬੰਧ ਲਈ ਤਿੰਨਾਂ ਰਿਆਸਤਾਂ ਵੱਲੋਂ ਜੋ ਸਾਂਝਾ ਦਸਤੂਰ-ਉਲ ਅਮਲ ਜਾਰੀ ਕੀਤਾ ਗਿਆ ਸੀ, ਉਸ ਦੀ ਪਹਿਲੀ ਸ਼ਰਤ ਇਹ ਸੀ ਕਿ

੧) ਇਕ ਸ੍ਰੀ ਮਹੰਤ ਤਿੰਨਾਂ ਰਿਆਸਤਾਂ ਦੀ ਸਲਾਹ ਨਾਲ ਅਤੇ ਚਾਰ ਮਹੰਤ ਹੋਰ ਜੋ ਪੰਜ ਕੱਕਿਆਂ (ਅਰਥਾਤ ਕਛ, ਕ੍ਰਿਪਾਨ, ਕੇਸ, ਕੰਘੇ, ਕੜੇ) ਦੀ ਰਹਿਤ ਵਾਲੇ ਹੋਣ ਸ੍ਰੀ ਮਹੰਤ ਦੀ ਸਲਾਹ ਨਾਲ ਥਾਪੇ ਜਾਣਗੇ।

੨) ਜੋ ਲਾਂਗਰੀ ਅਖਾੜੇ ਵਿਚ ਪ੍ਰਸ਼ਾਦ ਤਿਆਰ ਕਰਨ ਵਾਲੇ ਹੋਣ ਉਹ ਭੀ ਇਸੇ ਰਹਿਤ ਵਾਲੇ ਹੋਣਗੇ।

ਸੋ ਸਿੱਖ ਦਾ ਗੁਰੂ ਨਾਲ ਸੰਬੰਧ ਅਟੁੱਟ ਹੈ ਅਤੇ ਰਹਿਤ ਮਰਯਾਦਾ ਦੀ ਪਾਲਣਾ ਸਿੱਖ ਧਰਮ ਦਾ ਇਕ ਅਨਿੱਖੜਵਾਂ ਅੰਗ ਹੈ। ਇਸ ਵਿਚ ਕਿਸੇ ਕਿਸਮ ਦੀ ਛੋਟ ਜਾਂ ਢਿੱਲ ਦੇਣ ਦੀ ਕੋਈ ਗੁੰਜਾਇਸ਼ ਨਹੀਂ ਅਤੇ ਨਾ ਹੀ ਕਿਸੇ ਵਿਅਕਤੀ ਜਾਂ ਸੰਸਥਾ ਨੂੰ ਸਤਿਗੁਰਾਂ ਵੱਲੋਂ ਨਿਰਧਾਰਤ ਰਹਿਤ ਮਰਯਾਦਾ ਵਿਚ ਕਿਸੇ ਕਿਸਮ ਦੇ ਫੇਰ-ਬਦਲ,

ਤਬਦੀਲੀ ਜਾਂ ਢਿੱਲ-ਛੋਟ ਦੇਣ ਦਾ ਅਧਿਕਾਰ/ਅਥਾਰਟੀ ਨਹੀਂ ਹੈ। ਇਸ ਲਈ ਸਚਿਆਰ ਹੀ ਸਿੱਖ ਹੈ, ਗੁਰਸਿੱਖ ਹੈ, ਖਾਲਸਾ ਹੈ, ਉਹ ਸਾਬਤ-ਸੂਰਤ ਹੈ। ਖਾਲਸਾ ਪੰਥ ਵਿਚ ਸਹਿਜਧਾਰੀ ਸਿੱਖ ਆਦਿ ਕਿਸੇ ਮਨਘੜਤ ਧਾਰਨਾ ਦੀ ਉੱਕਾ ਹੀ ਕੋਈ ਥਾਂ ਨਹੀਂ ਹੈ। ਇਸ ਲਈ ਦਾੜ੍ਹੀ-ਕੇਸ ਕੱਟਣ, ਰੰਗਣ ਜਾਂ ਸਰੀਰ ਦੇ ਕਿਸੇ ਵੀ ਹਿੱਸੇ ਦੇ ਰੋਮਾਂ ਦੀ ਬੇਅਦਬੀ ਕਰਨ ਵਾਲੇ ਨੂੰ ਸਿੱਖ ਨਹੀਂ ਮੰਨਿਆ ਜਾ ਸਕਦਾ। ਉਹ ਭਾਵੇਂ ਔਰਤ ਹੋਵੇ ਜਾਂ ਮਰਦ— ਰਹਿਤ ਮਰਯਾਦਾ ਦੋਹਾਂ ਲਈ ਹੀ ਇਕਸਾਰ ਹੈ। ਧਾਰਮਿਕ, ਸਦਾਚਾਰਕ ਅਤੇ ਇਤਿਹਾਸਿਕ ਪੱਖ ਨੂੰ ਸਨਮੁਖ ਰੱਖਦਿਆਂ ਸਿੱਖ ਅਖਵਾਉਣ ਵਾਲੇ ਪਰ ਨਾਲ ਹੀ ਰੋਮਾਂ ਦੀ ਬੇਅਦਬੀ ਕਰਨ ਵਾਲਿਆਂ ਨੂੰ ਇਸ ਬਜਰ ਕੁਰਹਿਤ ਨੂੰ ਤਿਆਗ ਕੇ 'ਸਾਬਤ ਸੂਰਤਿ ਦਸਤਾਰ ਸਿਰਾ' ਬਣਨਾ ਚਾਹੀਦਾ ਹੈ।



---

## *੧੭੫੬ ਬਿਕ੍ਰਮੀ ਦੀ ਵੈਸਾਖੀ ਨੂੰ ਯਾਦ ਕਰਦਿਆਂ...* *(ਸਫ਼ਾ ੧੫ ਦਾ ਬਾਕੀ ਹਿੱਸਾ)*

('whole' and 'all free' human) ਬਣਾ ਦਿੱਤਾ ਸੀ ਕਿ ਉਹ ਵੀ "ਮੌਤ ਨਾਲ ਮਖ਼ੌਲਾ" ਕਰਨ ਅਤੇ ਦਾਨਵ ਸ਼ਕਤੀਆਂ ਨਾਲ ਲੋਹਾ ਲੈਣ ਲਈ ਉਤਸ਼ਾਹਿਤ ਹੋ ਗਏ ਸਨ। ਪ੍ਰਭੂ ਦੀ ਕਿਰਪਾ ਤੇ ਗੁਰੂ ਦੀ ਮਿਹਰ ਸਦਕੇ, ਉਨ੍ਹਾਂ ਵਿੱਚੋਂ ਇਕ-ਇਕ ਯੋਧਾ ਸਵਾ-ਸਵਾ ਲੱਖ ਨਾਲ ਟੱਕਰ ਲੈਣ ਦੇ ਸਮਰੱਥ ਹੋ ਗਿਆ ਸੀ। ਉਨ੍ਹਾਂ ਨੇ ਬਾਹਰਲੇ ਤਾਂ ਕੀ, ਅੰਦਰਲੇ ਵੈਰੀਆਂ ਨੂੰ ਵੀ ਕਾਬੂ ਵਿਚ ਰੱਖਣ ਲਈ 'ਕਾਮ' ਨੂੰ ਗ੍ਰਿਹਸਤ, 'ਕਰੋਧ' ਨੂੰ ਬੀਰਤਾ, 'ਲੋਭ' ਨੂੰ ਕਿਰਤ, 'ਮੋਹ' ਨੂੰ ਉਪਕਾਰ ਅਤੇ 'ਹੰਕਾਰ' ਨੂੰ ਸਵੈ-ਮਾਨ ਵਿਚ ਢਾਲ ਲਿਆ ਸੀ।

੧੭੫੬ ਬਿਕ੍ਰਮੀ ਦੀ ਉਸ ਮੁਬਾਰਕ ਤੇ ਇਤਿਹਾਸਿਕ ਵੈਸਾਖੀ ਵਾਲੇ ਦਿਨ ਤਿਆਰ ਕੀਤੇ ਗਏ ਅਜਿਹੇ ਸੰਤ-ਸਿਪਾਹੀਆਂ ਦਾ ਪੰਥਕ ਕਾਫ਼ਲਾ ਅਜੇ ਤਕ ਉਸੇ ਤਰ੍ਹਾਂ ਤੁਰ ਰਿਹਾ ਹੈ, ਉਸੇ ਚਾਲੇ ਚਲ ਰਿਹਾ ਹੈ। ਜਿਉਂ-ਜਿਉਂ ਸਮਾਂ ਬੀਤਦਾ ਜਾਏਗਾ, ਉਸ ਦੀ ਇਹ ਚਾਲ ਛਾਲੀ ਵਧਦੀ ਜਾਏਗੀ। ਇਹ ਤਾਂ ਕੇਵਲ ਵਧਦੀ ਹੀ ਨਹੀ, ਆਪਣੇ ਗੁਰੂ-ਤੇ-ਵਾਹਿਗੁਰੂ-ਆਸਰੇ ਫੁੱਲਦੀ ਤੇ ਫਲਦੀ ਵੀ ਰਹੇਗੀ ਜੇ ਉਹ ਆਪਣੇ ਪਾਵਨ ਸਾਜਣਹਾਰ ਦੀ ਹੇਠ-ਲਿਖੀ ਸ਼ਰਤ ਤੇ ਇਕਰਾਰ ਨੂੰ ਮੁੱਖ ਰੱਖਦਿਆਂ, ਉਨ੍ਹਾਂ ਦੇ ਬਖਸ਼ੇ ਹੋਏ ਨਿਆਰੇ ਸਰੂਪ ਅਤੇ ਉਸ ਸਿੰਜਰੀ ਹੋਈ ਸਿੱਖਿਆ ਤੇ ਸਪਿਰਿਟ ਦਾ ਧਾਰਨੀ ਬਣਿਆ ਰਹੇਗਾ :

*ਜਬ ਲਗ ਖਾਲਸਾ ਰਹੇ ਨਿਆਰਾ। ਤਬ ਲਗ ਤੇਜ ਦੀਓ ਮੈ ਸਾਰਾ।*



---

# ਦਸਤਾਰ

*-ਸਿਮਰਜੀਤ ਸਿੰਘ*

ਕੇਸਾਂਧਾਰੀ ਰਹਿਣਾ ਪੁਰਾਤਨ ਕਾਲ ਤੋਂ ਨੇਕ ਅਤੇ ਮਹਾਨ ਵਿਅਕਤੀਆਂ ਦੀ ਮਰਯਾਦਾ ਰਹੀ ਹੈ। ਕੇਸਾਂ ਦੀ ਸੰਭਾਲ ਕਰਨ ਲਈ ਦਸਤਾਰਾਂ ਦੇ ਨਵੇਂ-ਨਵੇਂ ਰੂਪ ਧਾਰ ਕੇ, ਸਿਰ 'ਤੇ ਸਜਾ ਕੇ ਹਰ ਇਕ ਵਿਅਕਤੀ ਮਾਣ ਮਹਿਸੂਸ ਕਰਦਾ ਆਇਆ ਹੈ। ਸਾਰੀ ਦੁਨੀਆਂ ਵਿਚ ਆਪਣੇ ਸਿਰ ਨੂੰ ਕਿਸੇ ਨਾ ਕਿਸੇ ਰੂਪ ਵਿਚ ਢੱਕ ਕੇ ਰੱਖਣ ਦੀ ਮਹੱਤਤਾ ਰਹੀ ਹੈ। ਅਰਬ ਅਤੇ ਅਫਗਾਨ ਦੇਸ਼ਾਂ ਵਿਚ ਬਹੁਤੇ ਲੋਕ ਜੇ ਪੱਗ ਨਹੀਂ ਵੀ ਬੰਨ੍ਹਦੇ ਤਾਂ ਵੀ ਉਹ ਆਪਣੇ ਸਿਰ ਨੂੰ ਇਕ ਕੱਪੜੇ ਨਾਲ ਢੱਕ ਕੇ ਜ਼ਰੂਰ ਰੱਖਦੇ ਹਨ। ਐਮਰਾਸ, ਬਹਿਰੀਨ, ਫਲਸਤੀਨ, ਸਾਰਜਾ, ਡੁਬਈ ਆਦਿ ਦੇ ਅਮੀਰਜ਼ਾਦੇ ਆਪਣੇ ਸਿਰਾਂ ਤੇ ਕਿਸੇ ਨਾ ਕਿਸੇ ਰੂਪ ਦੀ ਪੱਗ ਜ਼ਰੂਰ ਸਜਾਉਂਦੇ ਹਨ। ਤੁਰਕੀ, ਸੀਰੀਆ, ਮਿਸਰ ਆਦਿ ਦੇਸ਼ਾਂ ਵਿਚ ਪੱਗ ਦਾ ਬਹੁਤ ਸਤਿਕਾਰ ਸੀ। ਅਮੀਰ ਘਰਾਣਿਆਂ ਵਿਚ ਸੌਣ ਤੋਂ ਪਹਿਲਾਂ ਪੱਗ ਨੂੰ ਵਿਸ਼ੇਸ਼ ਕੁਰਸੀ 'ਤੇ ਰੱਖਿਆ ਜਾਂਦਾ ਸੀ ਅਤੇ ਸ਼ਾਦੀਆਂ ਵਿਚ ਧੀਆਂ-ਭੈਣਾ ਨੂੰ ਤੋਹਫੇ ਵਜੋਂ ਹੋਰ ਫਰਨੀਚਰ ਦੇ ਨਾਲ-ਨਾਲ ਇਕ ਕੁਰਸੀ ਵੀ ਜ਼ਰੂਰ ਦਿੱਤੀ ਜਾਂਦੀ ਸੀ। ਇਸ ਕੁਰਸੀ ਉੱਪਰ ਨਵ-ਵਿਆਹੇ ਲਾੜਾ-ਲਾੜੀ ਆਪਣੇ ਸਿਰ ਦੇ ਬਸਤਰਾਂ ਤੋਂ ਸਿਵਾਏ ਹੋਰ ਕੁਝ ਨਹੀਂ ਸੀ ਰੱਖਦੇ। ਇਸਲਾਮ ਧਰਮ ਦੇ ਗ੍ਰੰਥਾਂ ਵਿਚ ਤਾਂ ਇੱਥੋਂ ਤਕ ਲਿਖਿਆ ਗਿਆ ਹੈ ਕਿ ਜਦੋਂ ਸਵਰਗ ਵਿੱਚੋਂ ਬਾਬਾ ਆਦਮ ਨੂੰ ਕੱਢਿਆ ਗਿਆ ਤੇ ਇਸ ਨੂੰ ਧਰਤੀ 'ਤੇ ਭੇਜਿਆ ਗਿਆ ਤਾਂ ਉਸ ਸਮੇਂ ਉਸ ਨੇ ਪੱਗ ਬੰਨ੍ਹੀ ਹੋਈ ਸੀ ਜੋ ਕਿ ਜ਼ਬਰਾਇਲ ਨੇ ਉਸ ਦੇ ਸਿਰ 'ਤੇ ਸਜਾਈ ਸੀ।

ਭਾਰਤ ਵਿਚ ਪੱਗ ਬੰਨ੍ਹਣ ਦਾ ਰਿਵਾਜ ਕਦੋਂ ਚਾਲੂ ਹੋਇਆ ਇਸ ਬਾਰੇ ਭਾਵੇਂ ਪੱਕੇ ਤੌਰ 'ਤੇ ਤਾਂ ਕੋਈ ਪ੍ਰਮਾਣ ਨਹੀਂ ਮਿਲਦਾ ਪਰੰਤੂ ਸੰਸਕ੍ਰਿਤ ਭਾਸ਼ਾ ਵਿਚ 'ਉਸ਼ਣੀਕ' ਸ਼ਬਦ ਮਿਲਦਾ ਹੈ ਜਿਸ ਦਾ ਅਰਥ ਹੈ ਸਿਰ ਨੂੰ ਊਸ਼ਣ (ਗਰਮੀ) ਤੋਂ ਬਚਾਉਣ ਵਾਲਾ ਪਹਿਰਾਵਾ ਜੋ ਰਮਾਇਣ ਜਾਂ ਮਹਾਭਾਰਤ ਸਮੇਂ ਕਸ਼ੱਤਰੀ ਕਹਾਉਣ ਵਾਲੇ ਰਾਜੇ, ਮਹਾਰਾਜੇ ਤੇ ਸਰਦਾਰ ਪਹਿਨਦੇ ਸਨ। ਆਰੀਆਂ ਲੋਕਾਂ ਨੇ ਪੱਗ ਦਾ ਪਹਿਰਾਵਾ ਜੋ ਭਾਰਤ ਦੇ ਵਾਸੀਆਂ ਦ੍ਰਾਵਿੜਾਂ ਜਾਂ ਅਸੀਰੀਆਂ ਤੇ ਬਿਬੋਲੀਅਨ ਦੇ ਲੋਕਾਂ ਵਿਚ ਈਸਾ ਤੋਂ ਤਿੰਨ-ਚਾਰ ਹਜ਼ਾਰ ਸਾਲ ਪਹਿਲਾਂ ਪ੍ਰਚਲਿਤ ਸੀ, ਇਨ੍ਹਾਂ ਆਦਿ-ਵਾਸੀਆਂ ਤੋਂ ਹੀ ਲਿਆ ਸੀ। ਆਰੀਆ ਲੋਕ, ਜੋ ਮੱਧ ਏਸ਼ੀਆ ਵਿੱਚੋਂ ਆ ਕੇ ਭਾਰਤ

** ਸੰਪਾਦਕ, ਗੁਰਮਤਿ ਪ੍ਰਕਾਸ਼/ ਗੁਰਮਤਿ ਗਿਆਨ ।*

ਵਿਚ ਅਬਾਦ ਹੋਏ ਸਨ ਜਦੋਂ ਇਹ ਭਾਰਤ ਵਿਚ ਆਏ ਤਾਂ ਉਸ ਸਮੇਂ ਇਨ੍ਹਾਂ ਪਾਸ ਸਰੀਰ ਨੂੰ ਢੱਕਣ ਲਈ ਸਿਰਫ ਦੋ ਹੀ ਕੱਪੜੇ ਹੋਇਆ ਕਰਦੇ ਸਨ- ਉੱਰਹੀਯ (ਪਰਨਾ) ਤੇ ਅੰਤਰੀਯ (ਧੋਤੀ)

ਭਾਰਤ ਵਿਚ ਦਸਤਾਰ ਸਜਾਉਣ ਦਾ ਰਿਵਾਜ ਬਹੁਤ ਪੁਰਾਣਾ ਹੈ ਇਸ ਦੀ ਗਵਾਹੀ ਅਜੰਤਾ ਤੇ ਅਲੋਰਾ ਦੀਆਂ ਗੁਫਾਵਾਂ ਵੀ ਭਰਦੀਆਂ ਹਨ। ਵਿਦਵਾਨਾਂ ਅਨੁਸਾਰ ਦਸਤਾਰ ਦਾ ਮੁੱਢ ਯਹੂਦੀਆਂ ਅਤੇ ਅਰਬੀਆਂ ਤੋਂ ਚੱਲਦਾ ਹੈ। ਈਸਾਈ ਧਰਮ ਦੀ ਧਰਮ-ਪੁਸਤਕ 'ਬਾਈਬਲ' ਵਿਚ ਵੀ ਪੱਗ ਬੰਨ੍ਹਣ ਦਾ ਜ਼ਿਕਰ ਮਿਲਦਾ ਹੈ ਜਿਸ ਤੋਂ ਪਤਾ ਲੱਗਦਾ ਹੈ ਕਿ ਈਸਾ ਤੋਂ ੧੩੦੦ ਸਾਲ ਪਹਿਲਾਂ ਯਹੂਦੀ 'ਤੇ ਈਸਾਈ ਲੋਕ ਪੱਗਾਂ ਬੰਨ੍ਹਦੇ ਸਨ। ਬਪਤਿਸਮੇ ਦੀ ਰਸਮ ਸਮੇਂ ਰਾਜ-ਗੱਦੀ ਅਤੇ ਹੋਰ ਅਜਿਹੀਆਂ ਰਸਮਾਂ ਸਮੇਂ ਪੱਗ ਬੰਨ੍ਹਣੀ ਜ਼ਰੂਰੀ ਸੀ। ਬਾਈਬਲ ਵਿਚ ਜ਼ਿਕਰ ਹੈ ਕਿ ਬੇਬੀ ਲੋਨੀਆਂ ਦੇ ਜੁਆਨਾਂ ਦੀਆਂ ਦਾੜ੍ਹੀਆਂ ਅਤੇ ਪੱਗਾਂ ਨਾਲ ਸਜੀਆਂ ਸ਼ਖ਼ਸੀਅਤਾਂ ਦੇ ਕੰਧ-ਚਿੱਤਰ ਜਦੋਂ ਦੂਰ ਬੈਠੀਆਂ ਇਸਤਰੀਆਂ ਨੇ ਦੇਖੇ ਤਾਂ ਉਹ ਮੰਤਰ-ਮੁਗਧ ਹੋ ਗਈਆਂ। ਯੂਰਪੀ ਤੇ ਅਮਰੀਕੀ ਇਸਤਰੀਆਂ ਤੇ ਮਰਦ ਟੋਪੀਆਂ ਦੇ ਆਲੇ-ਦੁਆਲੇ ਛੋਟੀ ਪੱਟੀ ਜਾਂ ਫੀਤੇ ਵਲ੍ਹੇਟਦੇ ਹਨ ਜਿਸ ਦਾ ਪਿਛੋਕੜ ਪੱਗ ਹੀ ਹੈ। ਵਿਗ ਜੋ ਅਦਾਲਤਾਂ ਦੇ ਜੱਜ ਜਾਂ ਦਾਨਸ਼ਵਰ ਅੱਜ ਤਕ ਵਰਤਦੇ ਰਹੇ ਹਨ ਪੱਗ ਦਾ ਹੀ ਪ੍ਰਤੀਕ ਹਨ।

ਅੰਗਰੇਜ਼ੀ ਦਾ ਸ਼ਬਦ 'ਟਰਬਨ' ਫਾਰਸੀ ਭਾਸ਼ਾ ਦੇ ਸ਼ਬਦ 'ਦੁਲਬੰਦ' ਤੋਂ ਨਿਕਲਿਆ ਮੰਨਿਆ ਜਾਂਦਾ ਹੈ ਜਦੋਂ ਕਿ 'ਦੁਲਬੰਦ' ਅੱਗੋਂ ਤੁਰਕੀ ਭਾਸ਼ਾ ਦੇ ਸ਼ਬਦ 'ਟਰਬਸ਼' ਤੋਂ ਉਤਪੰਨ ਹੋਇਆ ਹੈ। 'ਟਰਬਸ਼' ਇਕ ਲੰਬੇ ਸਕਾਰਫ ਨੂੰ ਕਿਹਾ ਜਾਂਦਾ ਹੈ ਜੋ ਸਿਰ ਦੇ ਦੁਆਲੇ ਲਪੇਟਿਆ ਜਾਂਦਾ ਹੈ। 'ਦਸਤਾਰ' ਲਈ ਫਾਰਸੀ ਸ਼ਬਦ 'ਸਰਬੰਦ' ਦੀ ਵਰਤੋਂ ਵੀ ਕੀਤੀ ਜਾਂਦੀ ਹੈ। ਪੁਰਾਤਨ ਮਿਸਰ ਦੀ ਸਭਿਅਤਾ ਅਨੁਸਾਰ ਸਿਰ 'ਤੇ ਸਜਾਵਟੀ ਲਿਬਾਸ ਲਈ ਦਸਤਾਰ ਅਤੀ ਜ਼ਰੂਰੀ ਸੀ ਅਤੇ ਇਸ ਨੂੰ 'ਪਜਰ' ਕਿਹਾ ਜਾਂਦਾ ਸੀ। ਹੋ ਸਕਦਾ ਹੈ ਕਿ ਹਿੰਦੀ ਪੰਜਾਬੀ ਦਾ ਸ਼ਬਦ ਪਗੜੀ ਜਾਂ ਪੱਗ 'ਪਜਰ' ਤੋਂ ਹੀ ਬਣਿਆ ਹੋਵੇ।

ਇਕ ਇਤਿਹਾਸਿਕ ਘਟਨਾ ਦਾ ਜ਼ਿਕਰ ਭਾਈ ਸੰਤੋਖ ਸਿੰਘ ਜੀ ਨੇ 'ਗੁਰਪ੍ਰਤਾਪ ਸੂਰਜ ਗ੍ਰੰਥ' ਵਿਚ ਕੀਤਾ ਹੈ ਕਿ ਪਾਂਡਵ ਰਾਜ ਦੇ ਬਹੁਤ ਸਮਾਂ ਬਾਅਦ ਭਾਰਤ ਵਿਚ ਨੰਦ ਨਾਮਕ ਖਾਨਦਾਨ ਦੇ ਰਾਜੇ ਰਾਜ ਕਰਦੇ ਸਨ। ਇਕ ਨੰਦ ਰਾਜਾ ਉੱਘੇ ਪ੍ਰਤਾਪ ਦਾ ਮਾਲਕ ਸੀ। ਉਸ ਨੇ ਛੋਟੇ-ਮੋਟੇ ਰਾਜਿਆਂ ਨੂੰ ਜਿੱਤ ਕੇ ਉਨ੍ਹਾਂ ਨੂੰ ਦੇਸ਼-ਨਿਕਾਲਾ ਦੇ ਦਿੱਤਾ ਪਰ ਉਹ ਨੰਦ ਰਾਜਾ ਅੰਦਰੋਂ-ਅੰਦਰੀ ਬਹੁਤ ਡਰਦਾ ਸੀ ਕਿ ਇਹ ਰਾਜੇ ਉਸ ਦੇ ਰਾਜ ਨੂੰ ਨਸ਼ਟ ਨਾ ਕਰ ਦੇਣ। ਉਸ ਨੰਦ ਰਾਜੇ ਨੇ ਆਪਣੇ ਵਜ਼ੀਰਾਂ ਨਾਲ ਸਲਾਹ-ਮਸ਼ਵਰਾ ਕੀਤਾ ਕਿ ਇਨ੍ਹਾਂ ਦੀ ਤਾਕਤ ਨੂੰ ਕਿਸ ਤਰ੍ਹਾਂ ਨਸ਼ਟ ਕੀਤਾ ਜਾਵੇ? ਸੋ ਸਾਰਿਆਂ ਨੇ ਸਲਾਹ ਦਿੱਤੀ ਕਿ ਇਨ੍ਹਾਂ ਰਾਜਿਆਂ ਦੇ ਕੇਸ ਕਤਲ ਕਰ ਦਿੱਤੇ ਜਾਣ:

*ਦਿਜਬਰ ਬਿਦਿਯਾ ਜਿਤਕ ਪ੍ਰਬੀਨਾ। ਸਭ ਕੋ ਕੀਜਹਿ ਕੇਸ ਬਹੀਨਾ।*
*ਸ਼ੂਦ੍ਰ ਛਾਪ ਅਪਨੀ ਦਿਹੁ ਲਾਇ। ਮੂੰਡੇ ਸੀਸ ਮੰਤ੍ਰ ਨਿਹਫਲਾਇ।*
*ਬਰਨੀ ਸਿਧ ਨੇ ਕਿਸ ਕੀ ਹੋਇ। ਅਨਕ ਉਪਾਇ ਕਰੇ ਜੇ ਕੋਇ।*

*(ਗੁਰ ਪ੍ਰਤਾਪ ਸੂਰਜ ਗ੍ਰੰਥ)*

ਸਭ ਵਿਦਵਾਨਾਂ ਨੂੰ ਕੈਦ ਕਰ ਕੇ ਉਨ੍ਹਾਂ ਦੇ ਕੇਸ ਅਤੇ ਦਾੜ੍ਹੀਆਂ ਜਬਰਦਸਤੀ ਮੁੰਡਵਾ ਦਿੱਤੀਆਂ ਗਈਆਂ। ਇਕ ਸਮਾਂ ਸੀ ਜਦੋਂ ਕੇਸ ਕਤਲ ਕਰਨਾ ਭਾਰੀ ਸਜ਼ਾ ਸਮਝੀ ਜਾਂਦੀ ਸੀ। ਇਸ ਦੇ ਪ੍ਰਮਾਣ ਭੀ ਮਿਲਦੇ ਹਨ ਕਿ ਰੁਕਮਣੀ ਦੇ ਬਿਨੈ ਕਰਨ ਉੱਤੇ ਉਸ ਦੇ ਭਰਾ ਰੁਕਮਣ ਦਾ ਸਿਰ ਕੱਟਣ ਦੀ ਥਾਂ ਸ੍ਰੀ ਕ੍ਰਿਸ਼ਨ ਜੀ ਨੇ ਉਸ ਦੇ ਕੇਸ ਕੱਟ ਦਿੱਤੇ ਸਨ।

ਸਿੱਖ ਧਰਮ ਵਿਚ ਦਸਤਾਰ ਦੇ ਸਤਿਕਾਰ ਦੀ ਕਹਾਣੀ ਸਿੱਖ ਧਰਮ ਜਿੰਨੀ ਹੀ ਪੁਰਾਣੀ ਹੈ। ਸਿੱਖ ਧਰਮ ਦੇ ਸੰਸਥਾਪਕ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਕੇਸਾਂ ਦਾ ਸਤਿਕਾਰ ਕਰਦਿਆਂ ਸਿਰ ’ਤੇ ਦਸਤਾਰ ਸਜਾਉਂਦੇ ਸਨ। ਇਸ ਬਾਰੇ ਕਵੀ ਸੰਤੋਖ ਸਿੰਘ ਜੀ ਚੂੜਾਮਣੀ ਨੇ ‘ਸ੍ਰੀ ਨਾਨਕ ਪ੍ਰਕਾਸ਼’ ਵਿਚ ਜ਼ਿਕਰ ਕੀਤਾ ਹੈ ਕਿ-

*ਜਲ ਲੋਚਨ ਕੰਜ ਬਿਸਾਲ ਭਲੇ ਸਿਰ ਪੈ ਉਸ਼ਨੀਕਹਿ ਨੀਕ ਬਨ੍ਹਾਈ।*
*ਚਟਸਾਰ ਜਹਾਂ ਅਤਿ ਚਾਰੁ ਬਨੀ ਬਹੁ ਬਾਰਿਕ ਬਾਰਹਿ ਬਾਰ ਅਲਾਈ।*

ਅਰਥਾਤ ਜਦੋਂ ਬਾਲ ਨਾਨਕ ਨੂੰ ਉਨ੍ਹਾਂ ਦੇ ਪਿਤਾ ਮਹਿਤਾ ਕਾਲੂ ਜੀ ਪਾਂਧੇ ਪਾਸ ਚਟਸਾਲ ਵਿਚ ਲੈ ਕੇ ਗਏ ਤਾਂ ਉਸ ਸਮੇਂ ਬਾਲ ਨਾਨਕ ਨੇ ਸਿਰ ਉੱਪਰ ਸੁੰਦਰ ਦਸਤਾਰ ਸਜਾਈ ਹੋਈ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਜਦੋਂ ਪੂਰਬ ਵੱਲ ਆਪਣੀ ਪ੍ਰਚਾਰ-ਫੇਰੀ ’ਤੇ ਗਏ ਤਾਂ ਬਿਸ਼ੰਭਰਪੁਰ ਨਗਰ ਵਿਖੇ ਉਨ੍ਹਾਂ ਦਾ ਮਿਲਾਪ ਸਾਲਸ ਰਾਏ ਜੌਹਰੀ ਨਾਲ ਹੋਇਆ। ਉਸ ਦੀ ਪ੍ਰੇਮਾ ਭਗਤੀ ਨੂੰ ਦੇਖ ਕੇ ਗੁਰੂ ਜੀ ਨੇ ਉਸ ਨੂੰ ਅਕਾਲ ਪੁਰਖ ਦਾ ਸੇਵਕ ਜਾਣ ਕੇ ਦਸਤਾਰ ਬਖਸ਼ਿਸ਼ ਕੀਤੀ ਅਤੇ ਸਿੱਖੀ ਦਾ ਪ੍ਰਚਾਰਕ ਨਿਯੁਕਤ ਕੀਤਾ।

ਸ੍ਰੀ ਗੁਰੂ ਅਮਰਦਾਸ ਜੀ ਨੂੰ ਗੁਰੂ-ਘਰ ਤੋਂ ਹਰ ਸਾਲ ਦਸਤਾਰ ਰੂਪੀ ਸਿਰੋਪਾਓ ਬਖਸ਼ਿਸ਼ ਹੁੰਦਾ ਰਿਹਾ। ਮਿਸਰ ਵਿਚ ਇਹ ਰਿਵਾਜ ਵੀ ਆਮ ਪ੍ਰਚਲਿਤ ਸੀ ਕਿ ਕਿਸੇ ਨਜ਼ਦੀਕੀ ਦੇ ਮਰਨ ’ਤੇ ਸੋਗ ਵਜੋਂ ਸਿਰ ਤੋਂ ਦਸਤਾਰ ਲਾਹ ਦਿੱਤੀ ਜਾਂਦੀ ਸੀ। ਪੰਜਾਬ ਵਿਚ ਵੀ ਇਹ ਰਿਵਾਜ ਪ੍ਰਚਲਿਤ ਰਿਹਾ ਹੈ। ਇਸ ਦਾ ਜ਼ਿਕਰ ਭਾਈ ਗੁਰਦਾਸ ਜੀ ਨੇ ਆਪਣੀਆਂ ਵਾਰਾਂ ਵਿਚ ਵੀ ਕੀਤਾ ਹੈ:

*ਠੰਢੇ ਖੂਹਹੁੰ ਨ੍ਹਾਇ ਕੈ ਪਗ ਵਿਸਾਰਿ ਆਇਆ ਸਿਰਿ ਨੰਗੈ।*
*ਘਰ ਵਿਚਿ ਰੰਨਾਂ ਕਮਲੀਆਂ ਧੁਸੀ ਲੀਤੀ ਦੇਖਿ ਕੁਢੰਗੈ।*

ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸਮਕਾਲੀ ਵਿਦਵਾਨ ਮੋਹਸਿਨਫਾਨੀ ਨੇ ਆਪਣੀ ਪੁਸਤਕ ‘ਦਬਸਿਤਾਨ ਮਜ਼ਾਹਬ’ ਵਿਚ ਜ਼ਿਕਰ ਕੀਤਾ ਹੈ ਕਿ ਵੈਸਾਖੀ ਵਾਲੇ ਦਿਨ

ਮਸੰਦ ਗੁਰੂ-ਦਰਬਾਰ ਆ ਇਕੱਠੇ ਹੁੰਦੇ ਹਨ। ਜੋ ਵੀ ਮੇਲੀ ਗੁਰੂ-ਦਰਸ਼ਨਾਂ ਦੀ ਚਾਹ ਪ੍ਰਗਟ ਕਰਦਾ ਹੈ ਇਹ ਮਸੰਦ ਨਾਲ ਲੈ ਕੇ ਆਉਂਦੇ ਹਨ। ਜਦੋਂ ਮਸੰਦ ਗੁਰੂ ਜੀ ਤੋਂ ਵਿਦਾਇਗੀ ਲੈਂਦੇ ਹਨ ਤਾਂ ਇਨ੍ਹਾਂ ਨੂੰ ਦਸਤਾਰ ਦੇ ਰੂਪ ਵਿਚ ਬਖਸ਼ਿਸ਼ ਕੀਤੀ ਜਾਂਦੀ ਹੈ:

*"ਦਰ ਹੰਗਾਮੇ ਰੁਖਸਤ ਹਰ ਕਦਾਮੇਂ,*
ਅਜ਼ ਮਸੰਦਾ ਰਾ ਗੁਰੂ ਦਸਤਾਰ-ਇ-ਅਨਾਇਤ ਕੁਨੰਦ।"

ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਦਸਤਾਰ ਦੀ ਮਹਾਨਤਾ ਨੂੰ ਸਮਝਦੇ ਹੋਏ ਦੂਹਰੀ ਦਸਤਾਰ ਸਜਾਈ ਜਿਸ ਦੀ ਸੁੰਦਰਤਾ ਤੇ ਜਾਹੋ-ਜਲਾਲ ਦਾ ਜ਼ਿਕਰ ਸਮਕਾਲੀ ਕਵੀਆਂ ਨੇ ਆਪਣੀਆਂ ਰਚਨਾਵਾਂ ਵਿਚ ਕੀਤਾ। ਛੇਵੇਂ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਦਰਬਾਰੀ ਢਾਡੀ ਭਾਈ ਅਬਦੁੱਲਾ ਜੀ ਤੇ ਭਾਈ ਨੱਥ ਮੱਲ ਜੀ ਨੇ ਉਨ੍ਹਾਂ ਦੀ ਦਸਤਾਰ ਦੀ ਸ਼ੋਭਾ ਬਿਆਨਦੇ ਹੋਏ ਵਰਣਨ ਕੀਤਾ ਹੈ ਕਿ:

ਦੋ ਤਲਵਾਰੀ ਬਧੀਆਂ, ਇਕ *ਮੀਰ ਦੀ ਇਕ ਪੀਰ ਦੀ।*
*ਇਕ ਅਜ਼ਮਤ ਦੀ ਇਕ ਰਾਜ ਦੀ, ਇਕ ਰਾਖੀ ਕਰੇ ਵਜ਼ੀਰ ਦੀ।*
.... .... .... ..... ... *ਪੱਗ ਤੇਰੀ, ਕੀ ਜਹਾਂਗੀਰ ਦੀ?*

ਭਾਰਤ 'ਤੇ ਅਨੇਕਾਂ ਧਾੜਵੀਆਂ ਨੇ ਆ ਕੇ ਹਮਲਾ ਕੀਤਾ ਅਤੇ ਇਹ ਧਾੜਵੀ ਹਮੇਸ਼ਾਂ ਆਪਣੀਆਂ ਪੱਗਾਂ ਨੂੰ ਤਾਂ ਹੀਰੇ-ਮੋਤੀਆਂ ਨਾਲ ਸ਼ਿੰਗਾਰਦੇ ਪਰ ਗ਼ੁਲਾਮਾਂ ਨੂੰ ਕੇਸ ਕਤਲ ਕਰਨ ਲਈ ਮਜਬੂਰ ਕਰਦੇ ਤਾਂ ਕਿ ਉਹ ਪੱਗਾਂ ਨਾ ਬੰਨ੍ਹ ਸਕਣ ਜਿਸ ਨਾਲ ਸਾਡੇ ਅਨਮੋਲ ਵਿਰਸੇ ਨੂੰ ਭਾਰੀ ਸੱਟ ਵੱਜਦੀ ਰਹੀ। ਅਫਗਾਨੀਆਂ ਨੇ ਭਾਰਤ ਵਿਚ ਆਪਣੇ-ਆਪ ਨੂੰ ਸਰਵਸ੍ਰੇਸ਼ਟ ਦਰਸਾਉਣ ਹਿਤ ਸਾਰੇ ਭਾਰਤ ਵਿਚ ਹਿੰਦੂਆਂ ਦੇ ਪੱਗ ਬੰਨ੍ਹਣ 'ਤੇ ਪਾਬੰਦੀ ਲਗਾ ਦਿੱਤੀ। ੧੭ਵੀਂ ਸਦੀ ਵਿਚ ਕਸ਼ਮੀਰ ਦੇ ਹਿੰਦੂ ਮੁਸਾਹਿਬ ਨੂੰ ਆਪਣੇ ਲੜਕੇ ਦੇ ਵਿਆਹ 'ਤੇ ਇਕ ਸੌ ਇਕ ਗਜ਼ ਲੰਬੀ ਪੱਗ ਬੰਨ੍ਹਣ ਦੀ ਇਜਾਜ਼ਤ ਲੈਣੀ ਪਈ ਸੀ।

ਦਸਵੇਂ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ੧੭੫੬ ਬ੍ਰਿਕਮੀ ਦੇ ਵੈਸਾਖੀ ਵਾਲੇ ਦਿਨ ਸਿੱਖਾਂ ਨੂੰ ਨਿਵੇਕਲੀ ਪਛਾਣ ਦਿੱਤੀ। ਦਸਤਾਰ ਨੂੰ ਸਿੱਖਾਂ ਦਾ ਜ਼ਰੂਰੀ ਅੰਗ ਬਣਾ ਕੇ ਇਨ੍ਹਾਂ ਨੂੰ ਸਦਾ-ਸਦਾ ਲਈ ਸਰਦਾਰੀਆਂ ਬਖ਼ਸ਼ ਦਿੱਤੀਆਂ ਅਤੇ ਦਸਤਾਰ ਸੰਬੰਧੀ ਵਿਸ਼ੇਸ਼ ਰਹਿਤਾਂ ਵੀ ਲਾਗੂ ਕੀਤੀਆਂ ਜਿਨ੍ਹਾਂ ਬਾਰੇ ਬਹੁਤ ਸਾਰੇ ਵਿਦਵਾਨਾਂ ਨੇ ਆਪਣੀਆਂ ਰਚਨਾਵਾਂ ਵਿਚ ਜ਼ਿਕਰ ਕੀਤਾ ਹੈ।

ਭਾਈ ਦੇਸਾ ਸਿੰਘ ਜੀ ਨੇ ਰਹਿਤਨਾਮੇ ਵਿਚ ਦਸਤਾਰ ਸੰਬੰਧੀ ਜ਼ਿਕਰ ਕੀਤਾ ਹੈ ਕਿ:

*ਪ੍ਰਾਤ ਇਸ਼ਨਾਨ ਜਤਨ ਜੋ ਸਾਧੇ। ਕੰਘਾ ਕਰਦ ਦਸਤਾਰਹਿ ਬਾਂਧੇ।*

*ਚਾਰ ਘੜੀ ਜਬ ਦਿਵਸ ਰਹਾਈ। ਪੰਚ ਇਸ਼ਨਾਨਾ ਪੁਨਹ ਕਰਾਈ।*
*ਕੰਘਾ ਕਰਦ ਦਸਤਾਰ ਸਜਾਵੇ। ਇਹੀ ਰਹਤ ਸਿੰਘਨ ਸੋ ਭਾਵੈ।*

ਭਾਈ ਦਯਾ ਸਿੰਘ ਜੀ ਨੇ ਰਹਿਤਨਾਮੇ ਵਿਚ ਲਿਖਿਆ ਹੈ:

– *"ਜੂੜਾ ਸੀਸ ਕੇ ਮੱਧ ਭਾਗ ਮੇਂ ਰਾਖੈ, ਔਰ ਪਾਗ ਬੜੀ ਬਾਂਧੇ"।*
– *ਕੰਘਾ ਦ੍ਵੈ ਕਾਲ ਕਰੇ ਪਾਗ ਚੁਨਕਿ ਬਾਂਧੇ।*
– *ਪੱਗ ਉਤਾਰਿ ਕੇ ਪ੍ਰਸਾਦ ਜੋ ਪਾਵੇ,*
*ਨਗਨ ਹੋਇ ਜੋ ਨਾਵਹਿ, ਕੁੰਭੀ ਨਰਕ ਭੋਗੈ।*
– *ਜਿਸ ਕੀ ਲੜਾਈ ਮੇਂ ਪੱਗ ਉਤਰੈ ਸੋ ਟਕਾ,*
*ਪੱਕਾ ਤਨਖਾਹ, ਜੋ ਉਤਾਰੇ ਦੋ ਟਕੇ ਪੱਕਾ।*
–*"ਗੁਰ ਕਾ ਸਿੱਖ ਪੱਗ ਲੱਥੇ ਦੀ ਸੰਗਤ ਨਾ ਕਰੇ"*

ਗਿਆਨੀ ਗਿਆਨ ਸਿੰਘ ਜੀ ਪੰਥ ਪ੍ਰਕਾਸ਼ ਵਿਚ ਜ਼ਿਕਰ ਕਰਦੇ ਲਿਖਦੇ ਹਨ:

*ਸਵਾ ਪਹਿਰ ਨਿਸ਼ ਕਰੇ ਸ਼ਨਾਨ, ਬਾਣੀ ਪੜ੍ਹੈ ਖੜ ਪੱਗ ਬਧਾਨ।*

ਭਾਈ ਨੰਦ ਲਾਲ ਜੀ ਆਪਣੀ ਰਚਨਾ 'ਤਨਖਾਹਨਾਮੇ' ਵਿਚ ਜ਼ਿਕਰ ਕਰਦੇ ਹੋਏ ਲਿਖਦੇ ਹਨ:

– *ਕੰਘਾ ਦੋਨਉਂ ਵਕਤ ਕਰ, ਪਾਗ ਚੁਨਹਿ ਕਰ ਬਾਂਧਈ।*
– *ਨਗਨ ਹੋਇ ਬਾਹਰ ਫਿਰਹਿ, ਨਗਨ ਸੀਸ ਜੋ ਖਾਇ।*
*ਨਗਨ ਪ੍ਰਸਾਦਿ ਜੋ ਬਾਂਟਈ, ਤਨਖਾਹੀ ਬਡੋ ਕਹਾਇ।*

ਭਾਈ ਚਉਪਾ ਸਿੰਘ ਜੀ ਅਨੁਸਾਰ:

– *ਪੱਗ ਰਾਤੀ ਲਾਹਿ ਕੇ ਸਵੇਂ, ਸੋ ਭੀ ਤਨਖਾਹੀਆ।*
*ਨੰਗੇ ਕੇਸੀਂ ਫਿਰੇ, ਰਵਾਲ ਪਾਏ, ਸੋ ਭੀ ਤਨਖਾਹੀਆ।*
*ਨੰਗੇ ਕੇਸੀਂ ਮਾਰਗ ਟੁਰੇ, ਸੋ ਤਨਖਾਹੀਆ।*
*ਨੰਗੇ ਕੇਸੀਂ ਭੋਜਨ ਕਰੇ, ਸੋ ਤਨਖਾਹੀਆ।*
*ਪਗੜੀ ਲਾਹਿ ਕਰ ਸਿੱਖ ਪ੍ਰਸਾਦਿ ਖਾਏ, ਸੋ ਤਨਖਾਹੀਆ।*
– *ਸ਼ਸਤਰਧਾਰੀ ਸਿੰਘ ਰਾਤਿ ਨੂੰ ਐਕੜ ਨ ਸਵੈ।*
*ਲੱਕੋਂ ਸਿਰੋਂ ਨੰਗਾ ਨ ਹੋਇ। ਪਗੜੀ ਤਕੜੀ ਬੰਨ੍ਹੇ।*
– *ਜੋ ਸਿੱਖ, ਸਿੱਖ ਦੀ ਪੱਗ ਨੂੰ ਹੱਥ ਪਾਏ, ਸੋ ਭੀ ਤਨਖਾਹੀਆ।*
– *ਜੋ ਪੱਗ ਨੂੰ ਬਾਸੀ ਰਖੇ ਸੋ ਤਨਖਾਹੀਆ।*
– *ਜੋ ਕੇਸਧਾਰੀ ਲੱਕ ਦਾ ਪੜਦਾ ਸਿਰ ਤੇ ਧਰੇ, ਸੋ ਭੀ ਤਨਖਾਹੀਆ।*
– *ਜੋ ਕੇਸਾਧਾਰੀ ਟੋਪੀ ਰੱਖੈ। ਸੋ ਭੀ ਤਨਖਾਹੀਆ।*

ਭਾਈ ਪ੍ਰਹਿਲਾਦ ਸਿੰਘ ਜੀ ਰਹਿਤਨਾਮੇ ਵਿਚ ਲਿਖਦੇ ਹਨ ਕਿ:

– *ਪਾਗ ਉਤਾਰਿ ਪ੍ਰਸਾਦਿ ਜੋ ਖਾਵੇ, ਸੋ ਸਿੱਖ ਕੁੰਭੀ ਨਰਕ ਸਿਧਾਵੇ।*

*– ਟੋਪੀ ਵਾਲੇ ਦਾ ਜੂਠਾ ਖਾਏ, ਸੋ ਤਨਖਾਹੀਆ।*
*– ਹੋਇ ਸਿੱਖ ਸਿਰ ਟੋਪੀ ਧਰੈ, ਸਾਤ ਜਨਮ ਕੁਸ਼ਟੀ ਹੋਇ ਮਰੈ।*
*ਟੋਪੀ ਦੇਖਿ ਨਿਵਾਵਹਿ ਸੀਸ। ਸੋ ਸਿੱਖ ਨਰਕੀ ਬਿਸ੍ਵੈ ਬੀਸ।*

'ਪੰਜਾਬ ਦੇ ਜੰਮਿਆਂ ਨੂੰ ਨਿੱਤ ਮੁਹਿੰਮਾਂ' ਵਾਲੀ ਕਹਾਵਤ ਵਿਚ ਸਪਸ਼ਟ ਰੂਪ ਵਿਚ ਸਿੱਖਾਂ ਦਾ ਉਲੇਖ ਨਾ ਹੋਣ ਦੇ ਬਾਵਜੂਦ ਇਸ ਕਹਾਵਤ ਦਾ ਗੁਰੂ ਦੇ ਨਾਮ-ਲੇਵਾ ਸਿੱਖਾਂ ਅਰਥਾਤ ਗੁਰੂ ਨਾਨਕ ਸਾਹਿਬ ਦੁਆਰਾ ਥਾਪੇ ਸਿੱਖ-ਪੰਥ ਅਤੇ ਇਸ ਪੰਥ 'ਚੋਂ ਸਾਹਿਬ-ਏ-ਕਮਾਲ ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਸਾਜੇ-ਨਿਵਾਜੇ ਖਾਲਸਾ ਪੰਥ ਨਾਲ ਬੜਾ ਡੂੰਘਾ ਸੰਬੰਧ ਹੈ। ਦਸਤਾਰ ਸੰਬੰਧੀ ਸਿੱਖਾਂ ਦਾ ਸੰਘਰਸ਼ ੧੬ਵੀਂ ਸਦੀ ਤੋਂ ਸ਼ੁਰੂ ਹੋ ਗਿਆ ਸੀ ਜੋ ਲਗਾਤਾਰ ਜਾਰੀ ਹੈ। ਸਭ ਤੋਂ ਪਹਿਲਾਂ ਸਿੱਖਾਂ ਦਾ ਇਹ ਸੰਘਰਸ਼ ਮੁਗਲ ਰਾਜ ਨਾਲ ਸੀ ਕਿਉਂਕਿ ਮੁਗਲ ਰਾਜ ਵਿਚ ਪੱਗ ਬੰਨ੍ਹਣ ਦਾ ਅਧਿਕਾਰ ਸਿਰਫ ਮੁਸਲਮਾਨਾਂ ਨੂੰ ਹੀ ਸੀ। ਉਨ੍ਹਾਂ ਦਾ ਵਿਚਾਰ ਸੀ ਕਿ ਪੱਗ ਬੰਨ੍ਹਣ ਦਾ ਅਧਿਕਾਰ ਸਿਰਫ ਰਾਜ ਕਰਨ ਵਾਲੀ ਕੌਮ ਨੂੰ ਹੀ ਹੁੰਦਾ ਹੈ। ਸਿੱਖ ਗੁਰੂ ਸਾਹਿਬਾਨ ਨੇ ਉਨ੍ਹਾਂ ਦੀ ਇਸ ਧੱਕੇਸ਼ਾਹੀ ਦਾ ਡੱਟ ਕੇ ਵਿਰੋਧ ਕੀਤਾ ਜਿਸ ਕਾਰਨ ਮੁਗਲਾਂ ਦੇ ਗੁੱਸੇ ਦਾ ਵੀ ਸ਼ਿਕਾਰ ਹੋਣਾ ਪਿਆ।

ਮੌਲਵੀ ਬੂਟੇਸ਼ਾਹ ਆਪਣੀ ਲਿਖਤ 'ਤਵਾਰੀਖ-ਏ-ਪੰਜਾਬ' ਵਿਚ ਲਿਖਦਾ ਹੈ ਕਿ ਜਦੋਂ ਕਦੇ ਸਿੱਖਾਂ ਨੇ ਦੁਸ਼ਮਣਾਂ ਦੇ ਕਾਫਲਿਆਂ 'ਤੇ ਹਮਲਾ ਬੋਲਿਆ ਤਾਂ ਉਨ੍ਹਾਂ ਨੇ ਆਪਣੇ ਦੁਸ਼ਮਣਾਂ ਦੇ ਸਿਰਾਂ 'ਤੇ ਸਜਾਈਆਂ ਪੱਗੜੀਆਂ ਨੂੰ ਹੱਥ ਨਹੀਂ ਲਾਇਆ ਅਤੇ ਨਾ ਹੀ ਉਨ੍ਹਾਂ ਦੀ ਬੇਅਦਬੀ ਕੀਤੀ। ਉਨ੍ਹਾਂ ਨੇ ਇਸਤਰੀਆਂ ਦੇ ਦੁਪੱਟਿਆਂ ਅਤੇ ਗਹਿਣਿਆਂ ਨੂੰ ਵੀ ਹੱਥ ਨਹੀਂ ਲਾਇਆ। ਇਸ ਤੋਂ ਜ਼ਾਹਰ ਹੈ ਕਿ ਸਿੱਖ ਦਸਤਾਰ ਦਾ ਬਹੁਤ ਜ਼ਿਆਦਾ ਸਤਿਕਾਰ ਕਰਦੇ ਸਨ, ਉਹ ਚਾਹੇ ਆਪਣੀ ਹੋਵੇ ਜਾਂ ਦੁਸ਼ਮਣ ਦੀ।

ਸਿੱਖ ਪੰਥ ਨੇ ਹੀ ਹਿੰਦੁਸਤਾਨ ਦੀ ਸਦੀਆਂ ਤੋਂ ਗ਼ੁਲਾਮੀ ਦੇ ਕਰੂਰ ਚੱਕਰ ਵਿਚ ਫਸੀ ਲੋਕਾਈ ਨੂੰ ਰਾਜਨੀਤਿਕ, ਸਭਿਆਚਾਰਕ, ਮਾਨਸਿਕ ਅਤੇ ਆਤਮਿਕ ਅਜ਼ਾਦੀ ਦਾ ਰਾਹ ਵਿਖਾਇਆ। ਸਵੈ-ਮਾਣ ਦੀ ਪ੍ਰਤੀਕ ਕੌਮ ਦੀ ਲੱਥ ਚੁੱਕੀ ਪੱਗ, ਇਸ ਦੀ ਦਸਤਾਰ ਮੁੜ ਇਸ ਦੇ ਸਿਰ ਸਜਾਉਣ ਦੇ ਉਦਮ-ਉਪਰਾਲੇ ਅਰੰਭੇ। ਵਿਦੇਸ਼ੀ ਹਮਲਾਵਰਾਂ ਹਾਕਮਾਂ ਵੱਲੋਂ ਹਿੰਦੁਸਤਾਨੀ ਕੌਮ ਦੀ ਪੱਗ ਨੂੰ ਪੈਰਾਂ ਹੇਠ ਰੋਲਣਾ ਆਪਣਾ ਜਨਮ-ਸਿੱਧ ਅਧਿਕਾਰ ਸਮਝਿਆ ਜਾਂਦਾ ਸੀ। ਹਾਲਤ ਇੱਥੋਂ ਤਕ ਪੁੱਜ ਚੁੱਕੀ ਸੀ ਕਿ ਹਿੰਦੁਸਤਾਨੀ ਨਾ ਕੇਸ-ਦਾਹੜੀ ਰੱਖ ਸਕਦੇ ਸਨ ਅਤੇ ਨਾ ਹੀ ਸਿਰ ਉੱਪਰ ਦਸਤਾਰ ਸਜਾ ਸਕਦੇ ਸਨ। ਉਨ੍ਹਾਂ ਨੂੰ ਘੋੜੇ ਦੀ ਸਵਾਰੀ ਵੀ ਮਨ੍ਹਾਂ ਸੀ। ਇਉਂ ਹੀ ਵਿਦੇਸ਼ੀ ਮੂਲ ਦੇ ਹਾਕਮਾਂ-ਹਮਲਾਵਰਾਂ ਨੇ ਸਾਰੇ ਮੁੱਢਲੇ ਹੱਕ-ਹਕੂਕ ਹਿੰਦੁਸਤਾਨੀ ਕੌਮ ਤੋਂ ਖੋਹ ਲਏ ਹੋਏ ਸਨ। ਸਿੱਖ ਗੁਰੂ ਸਾਹਿਬਾਨ ਦੀ ਅਗਵਾਈ ਵਿਚ ਸਜੇ ਸਿੱਖ-ਪੰਥ ਨੇ ਸਿਰ 'ਤੇ ਦਸਤਾਰ ਸਜਾਉਣ ਦਾ ਸਾਹਸ ਕੀਤਾ। ਇਸ ਨੇ ਹਿੰਦੁਸਤਾਨ ਦੀ ਸਾਰੀ

ਲੋਕਾਈ ਤੋਂ ਖੁੱਸੇ ਹੱਕਾਂ ਦੀ ਮੁੜ-ਸਥਾਪਨਾ ਵਾਸਤੇ ਵੀ ਸਿਰਤੋੜ ਯਤਨ ਅਰੰਭੇ। ਇਨ੍ਹਾਂ ਯਤਨਾਂ ਦੇ ਪ੍ਰਸੰਗ ਵਿਚ ਹੀ ਸਿੱਖ-ਪੰਥ ਨੂੰ ਉੱਤਰ ਗੁਰੂ-ਕਾਲ ਵਿਚ ਘੱਲੂਘਾਰਿਆਂ ਵਿੱਚੋਂ ਲੰਘਣਾ ਪਿਆ। ਅਠਾਰ੍ਹਵੀਂ ਸਦੀ 'ਚ ਮੁਗਲ ਹਾਕਮਾਂ ਵੱਲੋਂ ਕਾਹਨੂੰਵਾਨ ਦੇ ਛੰਭ ਵਿਚ ਛੋਟਾ ਘੱਲੂਘਾਰਾ ਵਰਤਾਇਆ ਗਿਆ। ਇਸੇ ਸਦੀ ਵਿਚ ਮਲੇਰਕੋਟਲੇ ਦੇ ਨੇੜੇ ਕੁੱਪ ਰੋਹੀੜਾ ਦੇ ਮੁਕਾਮ 'ਤੇ ਅਫਗਾਨ ਧਾੜਵੀ ਅਹਿਮਦ ਸ਼ਾਹ ਅਬਦਾਲੀ ਵੱਲੋਂ ੫ ਫਰਵਰੀ ੧੭੬੨ ਈ: ਨੂੰ ਵੱਡਾ ਘੱਲੂਘਾਰਾ ਵਰਤਾਇਆ ਗਿਆ।

ਅਤਿਆਚਾਰ ਪਹਿਲਾਂ ਨਾਲੋਂ ਕਈ ਗੁਣਾ ਵਧ ਗਏ। ਪਰ ਸਿੱਖ ਗੁਰੂ ਸਾਹਿਬਾਨ ਅਤੇ ਉਨ੍ਹਾਂ ਦੇ ਨਾਮ-ਲੇਵਾ ਸਿੱਖਾਂ ਨੂੰ ਕਿਸੇ ਵੀ ਸੂਰਤ-ਏ-ਹਾਲ ਵਿਚ ਜ਼ੁਲਮ-ਜਬਰ ਢਾਹੁਣ ਵਾਲਿਆਂ ਨਾਲ ਸਮਝੌਤਾ ਕਰਨਾ ਪ੍ਰਵਾਨ ਨਹੀਂ ਸੀ ਹੋ ਸਕਦਾ। ਇਸੇ ਪੱਖ ਨੇ ਸਿੱਖਾਂ ਨੂੰ ਵੱਧ ਤੋਂ ਵੱਧ ਕੁਰਬਾਨੀਆਂ ਕਰਨ ਦੇ ਰਾਹ ਤੋਰਿਆ। ਸਿੱਖਾਂ ਨੇ ਬੇਮਿਸਾਲ ਕੁਰਬਾਨੀਆਂ ਦਿੱਤੀਆਂ ਤੇ ਕੌਮੀ ਅਣਖ ਤੇ ਸਵੈਮਾਨ ਤੋਂ ਇਸ ਦੇ ਚਿੰਨ੍ਹ ਦਸਤਾਰ ਨੂੰ ਉੱਚੀ ਤੇ ਸੁੱਚੀ ਰੱਖਿਆ।

ਅਬਦਾਲੀ ਨੂੰ ਦਸਤਾਰਧਾਰੀ ਸਿੱਖ ਸਰਦਾਰ ਚੁੱਭਦੇ ਸਨ ਕਿਉਂਕਿ ਸਿੱਖ ਜਥੇ ਉਸ ਦੁਆਰਾ ਗਜ਼ਨੀ ਦੇ ਬਜ਼ਾਰਾਂ ਵਿਚ ਵੇਚਣ ਹਿਤ ਲਿਜਾਈਆਂ ਜਾ ਰਹੀਆਂ ਬੰਦੀ ਬਣਾਈਆਂ ਇਸਤਰੀਆਂ ਨੂੰ ਛੁਡਾ ਕੇ ਉਨ੍ਹਾਂ ਦੇ ਘਰੀਂ ਪਹੁੰਚਾਉਣ ਦੀ ਜ਼ੁਰੱਅਤ ਰੱਖਦੇ ਸਨ ਅਤੇ ਉਹਦੇ ਲੁੱਟੇ ਮਾਲ ਨੂੰ ਖੋਹਣ ਦੀ ਸਮਰੱਥਾ ਵੀ ਅਕਾਲ ਪੁਰਖ ਦੀ ਕਿਰਪਾ-ਬਖਸ਼ਿਸ਼ ਦਾ ਸਦਕਾ ਰੱਖਦੇ ਸਨ। ਸਿੱਖ ਸਰਦਾਰ ਤਾਂ ਕੌਮ ਦੀ ਗੁਆਚੀ ਆਨ-ਸ਼ਾਨ ਦੀ ਬਹਾਲੀ ਕਰਨ ਵਾਸਤੇ ਯਤਨ ਕਰ ਰਹੇ ਸਨ ਪਰ ਦੂਜੇ ਪਾਸੇ ਇੱਥੇ ਹੀ ਆਕਲ ਦਾਸ ਜਿਹੇ ਟੁੱਕੜਬੋਚ ਲੋਕ ਸਨ ਜੋ ਅਬਦਾਲੀ ਜਿਹੇ ਅਫਗਾਨ ਧਾੜਵੀਆਂ ਨੂੰ ਸਿੱਖਾਂ ਦੀ ਨਸਲਕੁਸ਼ੀ ਕਰਨ ਵਾਸਤੇ ਸੱਦੇ ਤੇ ਸੂਹਾਂ ਦੇ ਰਹੇ ਸਨ। ਸਰਦਾਰ ਜੱਸਾ ਸਿੰਘ ਆਹਲੂਵਾਲੀਆ, ਸਰਦਾਰ ਜੱਸਾ ਸਿੰਘ ਰਾਮਗੜ੍ਹੀਆ ਅਤੇ ਸਰਦਾਰ ਚੜ੍ਹਤ ਸਿੰਘ, ਸਰਦਾਰ ਬਘੇਲ ਸਿੰਘ, ਸਰਦਾਰਾ ਤਾਰਾ ਸਿੰਘ ਘੇਬਾ (ਕੰਗ) ਜਿਹੇ ਸਿੱਖ ਸਰਦਾਰਾਂ ਨੇ ਫਰਵਰੀ ੧੭੬੨ ਵਿਚ ਅਬਦਾਲੀ ਦੁਆਰਾ ਵਰਤਾਏ ਉਲੇਖ ਅਧੀਨ ਘੱਲੂਘਾਰੇ ਵਿਚ ਸਿੱਖ ਇਸਤਰੀਆਂ ਅਤੇ ਬੱਚਿਆਂ ਨੂੰ ਰੱਖਿਆ-ਸੁਰੱਖਿਆ ਛਤਰੀ ਦੇਣ ਹਿਤ ਵੱਡੇ ਹੀਲੇ-ਵਸੀਲੇ ਕੀਤੇ ਪਰੰਤੂ ਫਿਰ ਵੀ ਸਿੱਖ ਪੰਥ ਦਾ ਬਹੁਤ ਹੀ ਵੱਡਾ ਜਾਨੀ ਨੁਕਸਾਨ ਇਸ ਘੱਲੂਘਾਰੇ ਵਿਚ ਹੋਇਆ। ਅਬਦਾਲੀ ਨੇ ਆਪਣੀ ਤਰਫੋਂ ਤਾਂ ਇਸ ਘੱਲੂਘਾਰੇ ਵਿਚ ਸਿੱਖ ਕੌਮ ਦਾ ਸਰਵਨਾਸ਼ ਹੀ ਕਰ ਦਿੱਤਾ ਸੀ ਪਰ 'ਜਾ ਕੋ ਰਾਖੇ ਸਾਂਈਆਂ ਮਾਰ ਸਕੇ ਨਾ ਕੋਇ'। ਅਕਾਲ ਪੁਰਖ ਦੀ ਮਹਾਨ ਇੱਛਾ ਨਾਲ ਦੇਸ਼-ਕੌਮ ਦੀ ਇੱਜ਼ਤ ਬਹਾਲ ਕਰਨ ਹਿੱਤ ਹੋਂਦ ਵਿਚ ਆਈ ਇਸ ਕੌਮ ਨੂੰ ਖ਼ਤਮ ਕਰਨਾ ਅਕਾਲ ਪੁਰਖ ਨੂੰ ਆਪ ਮਨਜ਼ੂਰ ਨਹੀਂ ਸੀ। ਇਤਿਹਾਸ ਗਵਾਹ ਹੈ ਕਿ ਇਸ ਘੱਲੂਘਾਰੇ ਦੇ ਕੁਝ ਹੀ ਵਰ੍ਹਿਆਂ ਮਗਰੋਂ ਸਿੱਖਾਂ ਨੇ ਅਬਦਾਲੀ ਦਾ ਨਾ ਕੇਵਲ ਹਿੰਦੁਸਤਾਨ

ਵਿਚ ਦਾਖਲਾ ਪੱਕੇ ਤੌਰ 'ਤੇ ਰੋਕ ਦਿੱਤਾ ਸਗੋਂ ਸਰਦਾਰ ਚੜ੍ਹਤ ਸਿੰਘ ਦੇ ਪੋਤਰੇ ਮਹਾਂਬਲੀ ਮਹਾਰਾਜਾ ਰਣਜੀਤ ਸਿੰਘ ਨੇ ਅਫਗਾਨਾਂ ਨੂੰ ਹਮਲਿਆਂ ਦਾ ਸਵਾਦ ਵੀ ਵਿਖਾਇਆ। ਇਵੇਂ ਸਹੀ ਅਰਥਾਂ ਵਿਚ ਦੇਸ਼-ਕੌਮ ਦੀ ਸਦੀਆਂ ਤੋਂ ਲੱਥੀ ਦਸਤਾਰ ਪੂਰੀ ਆਨ-ਸ਼ਾਨ ਨਾਲ ਬਹਾਲ ਹੋਈ। ਇਹ ਵੀ ਚੇਤੇ ਰਹੇ ਕਿ ਮਹਾਰਾਜਾ ਰਣਜੀਤ ਸਿੰਘ ਨੇ ਜਿਹੜਾ ਖਾਲਸਾਈ ਰਾਜ ਸਥਾਪਿਤ ਕੀਤਾ ਉਸ ਵਿਚ ਹਿੰਦੂ, ਸਿੱਖ, ਮੁਸਲਮਾਨ ਸਾਰੇ ਸੁਖੀ ਤੇ ਖੁਸ਼ਹਾਲ ਵੱਸਦੇ ਰਹੇ, ਕਿਸੇ ਨਾਲ ਵੀ ਮਜ਼ਹਬ ਦੇ ਆਧਾਰ 'ਤੇ ਕੋਈ ਵਿਤਕਰਾ ਨਾ ਕੀਤਾ ਗਿਆ। ਮਹਾਰਾਜੇ ਦੇ ਜੀਂਦੇ-ਜੀਅ ਅੰਗਰੇਜ਼ੀ ਸਾਮਰਾਜ ਵੀ ਖਾਲਸਾਈ ਰਾਜ ਵੱਲ ਕੈਰੀ ਅੱਖ ਨਾਲ ਵੇਖ ਨਾ ਸਕਿਆ ਸੀ ਭਾਵੇਂ ਇਹ ਪੰਜਾਬ ਨੂੰ ਹੜੱਪਣ ਦੇ ਮੰਦ-ਇਰਾਦੇ ਅੰਦਰ ਹੀ ਅੰਦਰ ਪਾਲ ਰਿਹਾ ਸੀ।

ਮਹਾਰਾਜੇ ਦੇ ਕਾਲਵੱਸ ਹੋਣ ਮਗਰੋਂ ਸ਼ਾਤਰ ਅੰਗਰੇਜ਼ ਦੁਆਰਾ ਡੋਗਰਿਆਂ ਤੇ ਪੂਰਬੀਆਂ ਨੂੰ ਖਰੀਦ ਕੇ ਹੀ ਇਸ ਲੋਕ-ਕਲਿਆਣਕਾਰੀ ਰਾਜ ਨੂੰ ਹੜੱਪਿਆ। ਸਵੈਮਾਣ ਦੀ ਪ੍ਰਤੀਕ ਦਸਤਾਰ ਆਨ-ਸ਼ਾਨ ਸਜਾਉਣ ਵਾਲੇ ਸਿੱਖ ਅੰਗਰੇਜ਼ ਦੀ ਗ਼ੁਲਾਮੀ ਦੀਆਂ ਜੰਜੀਰਾਂ ਨੂੰ ਕੱਟਣ ਵਾਸਤੇ ਮੁੜ ਯਤਨਸ਼ੀਲ ਹੋ ਗਏ। ਕੁਝ ਇਕ ਲਹਿਰਾਂ ਜਿਵੇਂ ਕੂਕਾ ਲਹਿਰ, ਬੱਬਰ ਅਕਾਲੀ ਲਹਿਰ ਤਾਂ ਨਿਰੋਲ ਸਿੱਖ-ਪੰਥ ਨਾਲ ਹੀ ਸੰਬੰਧਿਤ ਲਹਿਰਾਂ ਦੇ ਰੂਪ ਵਿਚ ਪ੍ਰਗਟ ਹੋਈਆਂ ਜਦਕਿ ਦੇਸ਼ ਦੇ ਅਜ਼ਾਦੀ ਲਈ ਕੌਮੀ ਸੰਘਰਸ਼ ਵਿਚ ਵੀ ਸਿੱਖਾਂ ਨੇ ਵਧ-ਚੜ੍ਹ ਕੇ ਹਿੱਸਾ ਪਾਇਆ ਜਿਸ ਸੰਬੰਧੀ ਅੰਕੜੇ ਸਮੇਂ-ਸਮੇਂ ਅਖਬਾਰਾਂ ਅਤੇ ਪੁਸਤਕਾਂ ਵਿਚ ਛਾਇਆ ਹੁੰਦੇ ਰਹਿੰਦੇ ਹਨ।

ਸਮੇਂ-ਸਮੇਂ ਦੀਆਂ ਸਰਕਾਰਾਂ ਦੀਆਂ ਅੱਖਾਂ ਵਿਚ ਹਮੇਸ਼ਾਂ ਹੀ ਸਿੱਖਾਂ ਦੀ ਪੱਗ ਚਰਚਾ ਦਾ ਵਿਸ਼ਾ ਰਹੀ ਹੈ। ਇਸ ਦਾ ਇਕ ਕਾਰਨ ਤਾਂ ਇਹ ਹੋ ਸਕਦਾ ਹੈ ਕਿ ਸਿੱਖਾਂ ਨੇ ਕਦੇ ਵੀ ਕਿਸੇ ਜ਼ਾਲਮ ਸਰਕਾਰ ਅੱਗੇ ਝੁਕ ਕੇ ਆਪਣੀ ਦਸਤਾਰ ਉਤਾਰ ਕੇ ਗ਼ੁਲਾਮੀ ਕਬੂਲ ਨਹੀਂ ਕੀਤੀ ਸਗੋਂ ਦਸਤਾਰ ਦੀ ਆਨ-ਸ਼ਾਨ ਲਈ ਸਿਰ-ਧੜ ਦੀ ਬਾਜ਼ੀ ਲਗਾ ਦਿੱਤੀ। ਇਹੋ ਕਾਰਨ ਹੈ ਕਿ ਭਾਰਤ ਦੀ ਅਜ਼ਾਦੀ ਵਿਚ ਵੀ ੮੦% ਸਿੱਖ ਜੂਝੇ ਅਤੇ ਇਨ੍ਹਾਂ ਦਾ ਇਨਕਲਾਬੀ ਸੰਦੇਸ਼ ਵੀ ਇਹ ਸੀ "ਪਗੜੀ ਸੰਭਾਲ" ਜਿਸ ਨੇ ਸਿੱਖਾਂ ਵਿਚ ਨਵੀਂ ਰੂਹ ਫੂਕ ਦਿੱਤੀ ਸੀ।

ਪਹਿਲੀ ਸੰਸਾਰ ਜੰਗ ੧੯੧੪ ਤੋਂ ੧੯੧੮ ਈ: ਤਕ ਹੋਈ। ਇਸ ਜੰਗ ਵਿਚ ਸਿੱਖਾਂ ਨੇ ਬੈਲਜੀਅਮ ਦੀ ਅਜ਼ਾਦੀ ਲਈ ਆਪਣੀਆਂ ਜਾਨਾਂ ਨਿਛਾਵਰ ਕੀਤੀਆਂ। ਇਨ੍ਹਾਂ ਵਿਚ ਸਭ ਤੋਂ ਵੱਧ ਕੁਰਬਾਨੀਆਂ ਕਰਨ ਵਾਲੇ ਮੇਰਠ ਡਵੀਜ਼ਨ ਦੀ ੪੭ਵੀਂ ਸਿੱਖ ਰੈਜਮੈਂਟ ਦੇ ਸਿੱਖ ਫੌਜੀ ਸਨ ਜਿਨ੍ਹਾਂ ਨੇ ਵਿਸ਼ਵ-ਜੰਗ ਦਾ ਮੂੰਹ ਮੋੜ ਕੇ ਯੂਰਪ ਨੂੰ ਅਜ਼ਾਦ ਕਰਵਾਇਆ ਸੀ। ਬੈਲਜੀਅਮ ਦੀ ਕੌਮੀ ਯਾਦਗਾਰ 'ਮੈਨਨ ਗੇਟ 'ਤੇ ਇਨ੍ਹਾਂ ਸ਼ਹੀਦ ਸਿੱਖ ਫੌਜੀਆਂ ਦਾ ਨਾਂ ਸੁਨਹਿਰੀ ਅੱਖਰਾਂ ਵਿਚ ਉਕਰਿਆ ਗਿਆ ਹੈ। ਬੈਲਜੀਅਮ ਦੇ ਈਪਰ ਸ਼ਹਿਰ ਵਿਚ ਜਿੱਥੇ ਇਨ੍ਹਾਂ ਸ਼ਹੀਦਾਂ ਦਾ ਸਸਕਾਰ ਕੀਤਾ ਗਿਆ

ਸੀ ਉੱਥੇ ਇਨ੍ਹਾਂ ਸ਼ਹੀਦਾਂ ਦੀਆਂ ਯਾਦਗਾਰਾਂ ਸਥਾਪਿਤ ਕੀਤੀਆਂ ਹੋਈਆਂ ਹਨ। ਸਥਾਨਕ ਲੋਕ ਹਰ ਸਾਲ ੧੫ ਨਵੰਬਰ ਨੂੰ ਬੈਲਜੀਅਮ ਦੀ ਅਜ਼ਾਦੀ ਦੇ ਦਿਨ ਇਨ੍ਹਾਂ ਸ਼ਹੀਦਾਂ ਨੂੰ ਸ਼ਰਧਾਂਜਲੀ ਭੇਟ ਕਰਦੇ ਹਨ। ਇਨ੍ਹਾਂ ਸਿੱਖ ਸ਼ਹੀਦਾਂ ਦੀਆਂ ਯਾਦਗਾਰਾਂ ਦੇ ਦਰਸ਼ਨ ਕਰਵਾਉਣ ਲਈ ਸਿੰਟ ਟਰੂਡਨ (ਬੈਲਜੀਅਮ), ਡੈਨਹਾਗ (ਹਾਲੈਂਡ), ਇੰਗਲੈਂਡ, ਅਤੇ ਪੈਰਿਸ ਦੇ ਗੁਰੂ-ਘਰਾਂ ਵੱਲੋਂ ਖਾਸ ਬੱਸਾਂ ਦਾ ਪ੍ਰਬੰਧ ਕੀਤਾ ਜਾਂਦਾ ਹੈ। ਕੋਲੋਨ (ਜਰਮਨੀ) ਤੋਂ ਵੀ ਜਥੇ ਪੁੱਜਦੇ ਹਨ। ਜਦੋਂ ਇਹ ਜਥੇ ਮੈਨਨ ਗੇਟ 'ਤੇ ਪਹੁੰਚਦੇ ਹਨ ਤਾਂ ਬੈਲਜੀਅਮ ਦੇ ਵਸਨੀਕ ਬੜੀ ਗਰਮਜੋਸ਼ੀ ਨਾਲ ਇਨ੍ਹਾਂ ਦਾ ਸਵਾਗਤ ਕਰਦੇ ਹਨ। ਇੰਗਲੈਂਡ ਦੀ ਮਹਾਰਾਣੀ ਐਲਿਜਾਬੈਥ ਤੋਂ ਉੱਤਰੀ ਆਇਰਲੈਂਡ ਦੀ ਸਰਕਾਰ ਤਰਫੋਂ ਇਨ੍ਹਾਂ ਸ਼ਹੀਦਾਂ ਨੂੰ ਸ਼ਰਧਾਂਜਲੀ ਭੇਟ ਕੀਤੀ ਜਾਂਦੀ ਹੈ।

ਦੂਜੀ ਵਿਸ਼ਵ ਜੰਗ ਵੇਲੇ ਵੀ ਸਿੱਖ ਫੌਜੀਆਂ ਨੇ ਇੰਡੋਨੇਸ਼ੀਆ ਵਿਚ ਘਿਰੇ ਡੱਚ ਲੋਕਾਂ ਨੂੰ ਸੁਰੱਖਿਅਤ ਹਾਲੈਂਡ (ਨੀਦਰਲੈਂਡ) ਪਹੁੰਚਾਉਣ ਲਈ ਅਨੇਕਾਂ ਸ਼ਹੀਦੀਆਂ ਪ੍ਰਾਪਤ ਕੀਤੀਆਂ। ਇਨ੍ਹਾਂ ਲਾਚਾਰ ਲੋਕਾਂ ਨੂੰ ਸਿੱਖ ਫੌਜੀ ਸਮੁੰਦਰੀ ਜਹਾਜ਼ ਰਾਹੀਂ ਆਪਣੀ ਨਿਗਰਾਨੀ ਹੇਠ ਰੋਟਰਡੈਮ ਦੀ ਬੰਦਰਗਾਹ 'ਤੇ ਪਹੁੰਚਾ ਦਿੰਦੇ ਸਨ। ਇਨ੍ਹਾਂ ਦੀ ਬਹਾਦਰੀ ਤੋਂ ਪ੍ਰਭਾਵਿਤ ਹੋ ਕੇ ਬਹੁਤ ਸਾਰੇ ਡੱਚ ਲੋਕਾਂ ਨੇ ਸਿੱਖ ਧਰਮ ਅਪਣਾ ਲਿਆ ਸੀ। ਹਾਲੈਂਡ ਦੇ ਬੂਸਮ ਸ਼ਹਿਰ ਦਾ ਪ੍ਰਬੰਧ ਜਰਮਨੀ ਨੇ ਸਿੱਖ ਜੰਗੀ ਕੈਦੀਆਂ ਨੂੰ ਦੇ ਦਿੱਤਾ ਸੀ ਜਿੱਥੋਂ ਦੇ ਲੋਕ ਅੱਜ ਵੀ ਸਿੱਖਾਂ ਦੀ ਬਹਾਦਰੀ ਅਤੇ ਉਦਾਰਤਾ ਦੀਆਂ ਕਹਾਣੀਆਂ ਪਾਉਂਦੇ ਹਨ। ਦੂਜੇ ਵਿਸ਼ਵ-ਯੁੱਧ ਦੌਰਾਨ ਬਰਤਾਨਵੀ ਫੌਜ ਨੇ ਫੌਜੀਆਂ ਨੂੰ ਲੋਹ-ਟੋਪ ਪਾਉਣਾ ਲਾਜ਼ਮੀ ਕਰਾਰ ਕਰ ਦਿੱਤਾ ਪਰ ਸਿੱਖਾਂ ਨੇ ਆਪਣੀ ਅਜ਼ਾਦੀ ਦੀ ਨਿਸ਼ਾਨੀ ਅਤੇ ਸਿਰ ਦੇ ਤਾਜ ਦਸਤਾਰ ਉੱਪਰ ਕਿਸੇ ਤਰ੍ਹਾਂ ਦਾ ਲੋਹ-ਟੋਪ ਪਹਿਨਣ ਤੋਂ ਡਟ ਕੇ ਇਨਕਾਰ ਕਰ ਦਿੱਤਾ। ਉਨ੍ਹਾਂ ਨੂੰ ਸਿਰ ਵਿਚ ਗੋਲੀ ਲੱਗ ਕੇ, ਅਜ਼ਾਦ ਹਸਤੀ ਦੇ ਤੌਰ 'ਤੇ ਸ਼ਹੀਦ ਹੋਣਾ ਪ੍ਰਵਾਨ ਸੀ ਪਰ ਆਪਣੀ ਦਸਤਾਰ ਦੇ ਉੱਪਰ ਗ਼ੁਲਾਮੀ ਦਾ ਚਿੰਨ੍ਹ ਟੋਪੀ ਪਹਿਨ ਕੇ ਆਪਣੀ ਜਾਨ ਬਚਾ ਕੇ ਜੀਣਾ ਮਨਜ਼ੂਰ ਨਹੀਂ ਸੀ ਅਤੇ ਉਨ੍ਹਾਂ ਨੇ ਬਰਤਾਨੀਆਂ ਦੀ ਸਰਕਾਰ ਨੂੰ ਕਹਿ ਦਿੱਤਾ ਕਿ ਜਿਹੜੇ ਸਿੱਖ ਸਿਪਾਹੀ ਜੰਗ ਦੌਰਾਨ ਸਿਰ ਵਿਚ ਗੋਲੀ ਲੱਗਣ ਨਾਲ ਸ਼ਹੀਦ ਹੋ ਗਏ ਉਹ ਕੋਈ ਪੈਨਸ਼ਨ ਨਹੀਂ ਲੈਣਗੇ ਪਰ ਆਪਣੀ ਦਸਤਾਰ ਉੱਪਰ ਲੋਹ-ਟੋਪ ਨਹੀਂ ਪਹਿਨਣਗੇ।

ਪਹਿਲੇ ਅਤੇ ਦੂਜੇ ਵਿਸ਼ਵ-ਯੁੱਧ ਦੌਰਾਨ ਸਿੱਖ ਫੌਜੀਆਂ ਨੇ ਬਰਤਾਨਵੀ ਅਧਿਕਾਰੀਆਂ ਵੱਲੋਂ ਲੋਹ ਟੋਪ ਪਹਿਨਣ ਦੇ ਆਦੇਸ਼ ਨੂੰ ਨਾ ਮੰਨਦਿਆਂ ਦਸਤਾਰ ਪਹਿਨਣਾ ਜਾਰੀ ਰੱਖਿਆ। ਸਿੱਖ ਫੌਜੀਆਂ ਨੇ ਦਲੀਲਾਂ ਦੇ ਕੇ ਸੀਨੀਅਰ ਅਧਿਕਾਰੀਆਂ ਨੂੰ ਦਸਤਾਰ ਦੀ ਥਾਂ ਹੈਲਮਟ ਨਾ ਪਾਉਣ ਦੇ ਕਾਰਨ ਸਮਝਾਏ। ਉਨ੍ਹਾਂ ਦਾ ਕਹਿਣਾ ਸੀ ਕਿ ਦਸਤਾਰ ਹਰ ਸਿੱਖ ਦੇ ਸਿੱਖੀ ਸਰੂਪ ਦਾ ਅਹਿਮ ਹਿੱਸਾ ਹੈ। ਇਸ ਨੂੰ ਪਹਿਨਣਾ ਉਨ੍ਹਾਂ ਲਈ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਆਦੇਸ਼ ਹੈ। ਸਿੱਖਾਂ ਦੀ ਰਹਿਤ

ਮਰਯਾਦਾ ਅਨੁਸਾਰ ਸਿੱਖਾਂ ਲਈ ਦਸਤਾਰ ਤੋਂ ਬਿਨਾਂ ਕਿਸੇ ਕਿਸਮ ਦੀ ਟੋਪੀ ਪਹਿਨਣ ਦੀ ਮਨਾਹੀ ਹੈ। ਸਿੱਖ ਸਿਰ ਤਾਂ ਕਟਾ ਸਕਦਾ ਹੈ ਪਰ ਦਸਤਾਰ ਨਹੀਂ ਉਤਾਰ ਸਕਦਾ। ਇੱਥੋਂ ਤਕ ਕਿ ਸਿੱਖਾਂ ਨੇ ਹੈਲਮਟ ਨਾ ਪਹਿਨਣ ਕਾਰਨ ਸਿਰ ਵਿਚ ਸੱਟ ਲੱਗਣ ਨਾਲ ਮਿਲਣ ਵਾਲਾ ਮੁਆਵਜ਼ਾ ਲੈਣ ਤੋਂ ਵੀ ਇਨਕਾਰ ਕਰ ਦਿੱਤਾ। ਇਸ ਦੇ ਬਾਵਜੂਦ ਸਿੱਖਾਂ ਨੇ ਫੌਜ ਵਿਚ ਦਸਤਾਰ ਪਹਿਨਣ ਦਾ ਹੱਕ ਲੈਣ ਲਈ ਬੜੀ ਲੰਮੀ ਲੜਾਈ ਲੜੀ ਅਤੇ ਇਸ ਦੀ ਭਾਰੀ ਕੀਮਤ ਚੁਕਾਈ। ੧੯੩੯ ਈ: ਵਿਚ ਮਿਸਰ 'ਚ ੫੮ ਸਿੱਖ ਫੌਜੀਆਂ ਨੂੰ ਹੈਲਮਟ ਪਾਉਣ ਲਈ ਮਜਬੂਰ ਕਰਨ 'ਤੇ ਉਨ੍ਹਾਂ ਨੇ ਰੋਸ ਵਜੋਂ ਬਗ਼ਾਵਤ ਕੀਤੀ। ਕੋਰਟ ਮਾਰਸ਼ਲ ਸਮੇਂ ਸਜ਼ਾ ਸੁਣਾਉਣ ਤੋਂ ਪਹਿਲਾਂ ਇਕ ਮੌਕਾ ਦਿੱਤਾ ਗਿਆ ਕਿ ਜੇਕਰ ਉਹ ਵਾਪਸ ਕੰਮ 'ਤੇ ਚਲੇ ਜਾਣਗੇ ਤਾਂ ਉਨ੍ਹਾਂ ਨੂੰ ਕੋਈ ਸਜ਼ਾ ਨਹੀਂ ਦਿੱਤੀ ਜਾਵੇਗੀ ਪਰ ਇਸ ਦੇ ਬਾਵਜੂਦ ਸਾਰੇ ਦੇ ਸਾਰੇ ਸਿੱਖਾਂ ਨੇ ਕਿਹਾ, "ਨੋ ਹੈਲਮਟ, ਡੈੱਥ ਅਕਸੈਪਟੇਬਲ" (ਮਰਨਾ ਮਨਜ਼ੂਰ ਪਰ ਹੈਲਮਟ ਨਹੀਂ)। ਇਸ ਕਾਰਨ ਇਨ੍ਹਾਂ ਸਾਰੇ ਸਿੱਖਾਂ ਨੂੰ ਪੰਜ ਤੋਂ ਨੌਂ ਸਾਲ ਤਕ ਦੀ ਕਾਲੇ-ਪਾਣੀ ਦੀ ਸਜ਼ਾ ਦਿੱਤੀ ਗਈ। ਇਸੇ ਹੀ ਤਰ੍ਹਾਂ ਪੰਜਾਬ ਰੈਜਮੈਂਟ ਦੀ ੩੧ਵੀਂ ਬਟਾਲੀਅਨ ਦੇ ਸੂਬੇਦਾਰ ਉਜਾਗਰ ਸਿੰਘ ਵੱਲੋਂ ਹੈਲਮਟ ਪਹਿਨਣ ਤੋਂ ਇਨਕਾਰ ਕਰਨ ਉਪਰੰਤ ਉਸ ਨੂੰ ਸਜ਼ਾ ਵਜੋਂ ਕਾਹਿਰਾ ਦੇ ਸਿਖਲਾਈ ਕੈਂਪ ਵਿਖੇ ਭੇਜ ਦਿੱਤਾ ਗਿਆ ਅਤੇ ਉਸ ਦੀ ਬਟਾਲੀਅਨ ਨੂੰ ਸਿਦੀ ਬਰਾਨੀ ਵਿਚ ਇਤਾਲਵੀਆਂ ਖਿਲਾਫ਼ ਜੰਗ ਕਰਨ ਲਈ ਭੇਜ ਦਿੱਤਾ ਗਿਆ। ਇਸ ਬਟਾਲੀਅਨ ਨੇ ਆਪਣੇ ਬਹੁਤ ਹੀ ਘੱਟ ਨੁਕਸਾਨ ਉੱਤੇ ਦੁਸ਼ਮਣ ਦੇ ਸੈਂਕੜੇ ਜਵਾਨਾਂ ਨੂੰ ਬੰਦੀ ਬਣਾ ਲਿਆ। ਬਟਾਲੀਅਨ ਦੀ ਇੰਨੀ ਵਧੀਆ ਕਾਰਗੁਜ਼ਾਰੀ ਦਿਖਾਉਣ ਉਪਰੰਤ ਸੂਬੇਦਾਰ ਉਜਾਗਰ ਸਿੰਘ ਨੂੰ ਦੋਬਾਰਾ ਤਾਇਨਾਤ ਕਰ ਦਿੱਤਾ ਗਿਆ। ਪਰ ਜਦੋਂ ਉਸੇ ਬਟਾਲੀਅਨ ਦਾ ਸੂਬੇਦਾਰ ਅਹਿਮਦ ਖਾਨ ਹੈਲਮਟ ਪਹਿਨਣ ਦੇ ਬਾਵਜੂਦ ਸਿਰ ਵਿਚ ਗੋਲੀ ਲੱਗਣ ਨਾਲ ਮਰ ਗਿਆ ਤਾਂ ਹੈਲਮਟ ਦੇ ਦਸਤਾਰ ਨਾਲੋਂ ਵੱਧ ਸੁਰੱਖਿਅਤ ਨਾ ਹੋਣ ਦੀ ਸਿੱਖਾਂ ਦੀ ਦਲੀਲ ਸਹੀ ਸਾਬਤ ਹੋ ਗਈ। ਇਕ ਹੋਰ ਮਸਲੇ ਵਿਚ ਹਾਂਗਕਾਂਗ ਵਿਚ ਜਦ ਸਿੱਖ ਫੌਜੀਆਂ ਨੇ ਹੈਲਮਟ ਪਾਉਣ ਤੋਂ ਇਨਕਾਰ ਕਰ ਦਿੱਤਾ ਤਾਂ ਉਨ੍ਹਾਂ ਨੂੰ ੭ ਸਾਲ ਬਾ-ਮੁਸ਼ੱਕਤ ਕੈਦ ਦੀ ਸਜ਼ਾ ਸੁਣਾਈ ਗਈ। ਇਸ ਤਰ੍ਹਾਂ ਦੀਆਂ ਕਈ ਘਟਨਾਵਾਂ ਵਾਪਰਨ ਕਾਰਨ ਸੀਨੀਅਰ ਬਰਤਾਨਵੀ ਅਧਿਕਾਰੀਆਂ ਵੱਲੋਂ ਜੂਨੀਅਰ ਅਧਿਕਾਰੀਆਂ ਨੂੰ ੧੯੪੨ ਈ: ਦੇ ਅੱਧ ਤਕ ਸਿੱਖ ਸਿਪਾਹੀਆਂ ਨੂੰ ਹੈਲਮਟ ਪਾਉਣ ਲਈ ਮਜਬੂਰ ਨਾ ਕਰਨ ਲਈ ਹੁਕਮ ਦਿੱਤੇ ਗਏ।

ਬਾਬਾ ਖੜਕ ਸਿੰਘ ਨੂੰ ਭਾਰਤ ਦੀ ਅਜ਼ਾਦੀ ਲਈ ਅਤੇ ਅੰਗਰੇਜ਼ਾਂ ਦੀ ਧੱਕੇਸ਼ਾਹੀ ਵਿਰੁੱਧ ਅਨੇਕਾਂ ਵਾਰ ਜੇਲ੍ਹ ਜਾਣਾ ਪਿਆ। ਉਨ੍ਹਾਂ ਦਿਨਾਂ ਵਿਚ ਕੈਦੀਆਂ ਨੂੰ ਪੱਗ ਬੰਨ੍ਹਣ ਦਾ ਅਧਿਕਾਰ ਨਹੀਂ ਸੀ। ਕੈਦੀਆਂ ਨੂੰ ਸਿਰ ਢੱਕਣ ਲਈ ਸਿਰਫ ਟੋਪੀ ਦਿੱਤੀ ਜਾਂਦੀ ਸੀ। ਬਾਬਾ ਖੜਕ ਸਿੰਘ ਨੇ ਇਸ ਧੱਕੇਸ਼ਾਹੀ ਵਿਰੁੱਧ ਜੇਲ੍ਹ ਅੰਦਰ ਸੰਘਰਸ਼ ਕੀਤਾ।

ਬਾਬਾ ਖੜਕ ਸਿੰਘ ਨੂੰ ਅੰਗਰੇਜ਼ ਸਰਕਾਰ ਨੇ ਡੇਰਾ ਬਾਬਾ ਗਾਜ਼ੀ ਖਾਂ ਦੀ ਜੇਲ੍ਹ ਵਿਚ ਬੰਦ ਕੀਤਾ ਹੋਇਆ ਸੀ। ਨਨਕਾਣਾ ਸਾਹਿਬ ਦੇ ਸਾਕੇ ਤੋਂ ਬਾਅਦ ਬਾਬਾ ਜੀ ਨੇ ਰੋਸ ਵਜੋਂ ਕਾਲੀ ਪੱਗ ਬੰਨ੍ਹਣੀ ਸ਼ੁਰੂ ਕਰ ਦਿੱਤੀ ਸੀ। ਅੰਗਰੇਜ਼ ਸਰਕਾਰ ਨੇ ਬਾਬਾ ਜੀ ਦੇ ਕਾਲੀ ਪੱਗ ਬੰਨ੍ਹਣ 'ਤੇ ਪਾਬੰਦੀ ਲਗਾ ਦਿੱਤੀ। ਪਰ ਬਾਬਾ ਜੀ ਆਪਣੇ ਫੈਸਲੇ 'ਤੇ ਅਟੱਲ ਰਹੇ। ਅਖੀਰ ਵਿਚ ਬਾਬਾ ਜੀ ਦੀ ਦਸਤਾਰ ਜਬਰਦਸਤੀ ਉਤਾਰ ਦਿੱਤੀ ਗਈ। ਬਾਬਾ ਜੀ ਨੇ ਇਸ ਘਟੀਆ ਕਾਰਵਾਈ ਕਾਰਨ ਰੋਸ ਵਜੋਂ ਜੇਲ੍ਹ ਵਿਚ ਇਕ ਕਛਹਿਰੇ ਤੋਂ ਬਿਨਾਂ ਆਪਣੇ ਸਰੀਰ ਦੇ ਸਾਰੇ ਕੱਪੜਿਆਂ ਦਾ ਤਿਆਗ ਕਰ ਦਿੱਤਾ। ਉਨ੍ਹਾਂ ਦੇ ਹੱਕ ਵਿਚ ਬਾਕੀ ਕੈਦੀ ਵੀ ਨਿੱਤਰ ਆਏ। ਅੰਗਰੇਜ਼ ਸਰਕਾਰ ਨੇ ਬਾਬਾ ਜੀ 'ਤੇ ਹਰ ਤਰ੍ਹਾਂ ਦਾ ਤਸ਼ੱਦਦ ਵੀ ਕੀਤਾ ਤੇ ਲਾਲਚ ਵੀ ਦਿੱਤਾ। ਪਰ ਬਾਬਾ ਜੀ ਟੱਸ ਤੋਂ ਮੱਸ ਨਹੀਂ ਹੋਏ। ਬਾਬਾ ਜੀ ਨੇ ਸਾਢੇ ਪੰਜ ਸਾਲ ਦਾ ਸਮਾਂ ਗਰਮੀਆਂ, ਸਰਦੀਆਂ ਆਪਣੇ ਸਰੀਰ 'ਤੇ ਸਿਰਫ ਕਛਹਿਰਾ ਧਾਰਨ ਕਰ ਕੇ ਹੀ ਕੱਟਿਆ। ਅੰਤ ਬਾਬਾ ਜੀ ਦੀ ਜਿੱਤ ਹੋਈ। ਪੰਜਾਬ ਵਿਧਾਨ ਸਭਾ ਨੇ ਸੰਨ ੧੯੨੭ ਵਿਚ ਮਤਾ ਪਾਸ ਕਰ ਕੇ ਬਾਬਾ ਜੀ ਨੂੰ ਬਿਨਾਂ ਸ਼ਰਤ ਰਿਹਾਅ ਕਰ ਦਿੱਤਾ ਅਤੇ ਬਾਬਾ ਜੀ ਜੇਲ੍ਹ ਵਿੱਚੋਂ ਕਾਲੇ ਰੰਗ ਦੀ ਦਸਤਾਰ ਸਜਾ ਕੇ ਹੀ ਬਾਹਰ ਆਏ।

ਅਜ਼ਾਦੀ ਉਪਰੰਤ ੧੫ ਅਗਸਤ ੧੯੪੭ ਤੋਂ ਅਗਸਤ ੧੯੪੮ ਤਕ ਰਹੇ ਪਾਕਿਸਤਾਨੀ ਫੌਜ ਦੇ ਮੁਖੀ ਜਨਰਲ ਸਰ ਫਰੈਂਕ ਵਾਲਟਰ ਮੈੱਸਰਵੀ ਦਸਤਾਰ ਸੰਬੰਧੀ ਕਹਿੰਦੇ ਹਨ, "ਦੋ ਵਿਸ਼ਵ-ਯੁੱਧਾਂ ਦੌਰਾਨ ੮੩,੦੫੫ ਦਸਤਾਰਧਾਰੀ ਸਿੱਖ ਜਵਾਨ ਮਾਰੇ ਗਏ ਅਤੇ ਹੋਰ ੧,੦੯,੦੪੫ ਜ਼ਖ਼ਮੀ ਹੋ ਗਏ। ਬਰਤਾਨੀਆ ਅਤੇ ਦੁਨੀਆਂ ਦੀ ਅਜ਼ਾਦੀ ਲਈ ਸਿੱਖਾਂ ਵੱਲੋਂ ਸਿਰਫ ਦਸਤਾਰ ਬੰਨ੍ਹ ਕੇ ਤੋਪਾਂ ਦੇ ਗੋਲੇ ਝੱਲਣੇ ਸਿੱਖਾਂ ਦੇ ਵਿਸ਼ਵਾਸ ਦਾ ਪ੍ਰਤੀਕ ਹੈ।"

ਇਸੇ ਤਰ੍ਹਾਂ ਲੈਫਟੀਨੈਂਟ ਜਨਰਲ ਸਰ ਰੈਨਾਲਡ ਆਰਥਰ ਸੇਵਰੀ ਦੇ ਅਨੁਸਾਰ, "ਸਿੱਖ ਲੱਗਭਗ ਪੰਜ ਗਜ਼ ਲੰਮੀ ਦਸਤਾਰ ਬੰਨ੍ਹਦੇ ਹਨ। ਹਰ ਰੋਜ਼ ਬੰਨ੍ਹੀ ਜਾਣ ਵਾਲੀ ਦਸਤਾਰ ਗੋਲੀਆਂ ਦਾ ਅਸਰ ਘਟਾਉਣ ਵਿਚ ਕਾਰਗਰ ਹੁੰਦੀ ਹੈ। ਮੈਨੂੰ ਪਤਾ ਲੱਗਾ ਹੈ ਕਿ ਸਿੱਖ ਜੰਗ ਦੌਰਾਨ ਅਤੇ ਇਸ ਮਗਰੋਂ ਦਸਤਾਰਾਂ ਵਿੱਚੋਂ ਗੋਲੀਆਂ ਚੁਗਦੇ ਹਨ। ਪਹਿਲੇ ਵਿਸ਼ਵ-ਯੁੱਧ ਦੌਰਾਨ ਅਸੀਂ ਬਰਤਾਨਵੀ ਅਧਿਕਾਰੀਆਂ ਨੇ ਸਿੱਖਾਂ ਨੂੰ ਸਟੀਲ ਦੇ ਹੈਲਮਟ ਪਾਉਣ ਲਈ ਮਨਾਉਣ ਦੀ ਕੋਸ਼ਿਸ਼ ਕੀਤੀ ਪਰ ਉਨ੍ਹਾਂ ਨੇ ਦ੍ਰਿੜ੍ਹਤਾ ਨਾਲ ਇਸ ਤੋਂ ਇਨਕਾਰ ਕਰ ਦਿੱਤਾ। ਕਿਸੇ ਸਿੱਖ ਨੂੰ ਲੋਹੇ ਦਾ ਹੈਲਮਟ ਪਾਉਣ ਲਈ ਕਹਿਣਾ ਉਸ ਦੇ ਧਾਰਮਿਕ ਵਿਸ਼ਵਾਸਾਂ ਨੂੰ ਠੇਸ ਪਹੁੰਚਾਉਣਾ ਹੈ।"

ਸਿੱਖ ਅੱਜ ਦੁਨੀਆਂ ਦੇ ਕੋਨੇ-ਕੋਨੇ ਵਿਚ ਪਹੁੰਚ ਕੇ ਆਪਣੀ ਮਿਹਨਤ ਅਤੇ ਕਾਮਯਾਬੀ ਦੇ ਝੰਡੇ ਗੱਡ ਚੁੱਕੇ ਹਨ ਪਰ ਉਨ੍ਹਾਂ ਨੂੰ ਉੱਥੇ ਪਰਾਏ ਦੇਸ਼ਾਂ ਵਿਚ ਵੀ ਆਪਣੀ ਅਜ਼ਾਦੀ ਦੀ ਪ੍ਰਤੀਕ ਦਸਤਾਰ ਲਈ ਕੋਈ ਘੱਟ ਸੰਘਰਸ਼ ਨਹੀਂ ਕਰਨਾ ਪਿਆ।

ਅਸਲ ਵਿਚ ੧੯੪੯ ਈ: ਵਿਚ ਜਦੋਂ ਅੰਗਰੇਜ਼ਾਂ ਨੇ ਪੰਜਾਬ ਉੱਪਰ ਕਬਜ਼ਾ ਕੀਤਾ ਤਾਂ ਸਿੱਖਾਂ ਦਾ ਸੰਪਰਕ ਅੰਗਰੇਜ਼ਾਂ ਨਾਲ ਫੌਜੀਆਂ ਦੇ ਰੂਪ ਵਿਚ ਹੋਣ ਲੱਗਾ ਅਤੇ ਬਹੁਤ ਸਾਰੇ ਸਿੱਖਾਂ ਨੂੰ ਭਾਰਤ ਤੋਂ ਬਾਹਰ ਵਿਦੇਸ਼ਾਂ ਵਿਚ ਜਾਣ ਦਾ ਮੌਕਾ ਮਿਲਿਆ ਅਤੇ ੧੯੦੦ ਈ: ਤਕ ਬਹੁਤ ਸਾਰੇ ਸਿੱਖ ਫੌਜੀ ਵਿਦੇਸ਼ਾਂ ਵਿਚ ਚਲੇ ਗਏ ਅਤੇ ਉੱਥੇ ਹੀ ਵੱਸ ਗਏ। ੧੯੫੦ ਈ: ਤਕ ਬਹੁਤ ਸਾਰੇ ਪ੍ਰਵਾਸੀ ਆਪਣੇ ਪਰਵਾਰਾਂ ਨੂੰ ਵਿਦੇਸ਼ਾਂ ਵਿਚ ਲੈ ਗਏ ਅਤੇ ਉੱਥੇ ਪੱਕੇ ਤੌਰ ’ਤੇ ਵੱਸ ਗਏ। ਵਿਦੇਸ਼ਾਂ ਵਿਚ ਪੱਕੇ ਤੌਰ ’ਤੇ ਵੱਸਣ ਨਾਲ ਉਨ੍ਹਾਂ ਨੂੰ ਸਿੱਖ ਧਾਰਮਿਕ ਚਿੰਨ੍ਹਾਂ ਖਾਸ ਤੌਰ ’ਤੇ ਦਸਤਾਰ ਲਈ ਕਾਫ਼ੀ ਮੁਸ਼ਕਲਾਂ ਦਾ ਸਾਹਮਣਾ ਕਰਨਾ ਪਿਆ ਅਤੇ ਕਰਨਾ ਪੈ ਰਿਹਾ ਹੈ। ਸਿੱਖਾਂ ਨੇ ਕੇਵਲ ਆਪਣੇ ਦੇਸ਼ ਭਾਰਤ ਲਈ ਹੀ ਅਥਾਹ ਕੁਰਬਾਨੀਆਂ ਨਹੀਂ ਕੀਤੀਆਂ ਬਲਕਿ ਦੁਨੀਆਂ ਦੇ ਦੂਸਰੇ ਦੇਸ਼ਾਂ ਲਈ ਜਿਵੇਂ ਫਰਾਂਸ ਦੀ ਅਜ਼ਾਦੀ ਲਈ ਵੀ ਕੁਰਬਾਨੀਆਂ ਕੀਤੀਆਂ ਹਨ। ਸਿੱਖਾਂ ਨੇ ਅਨੇਕਾਂ ਕੁਰਬਾਨੀਆਂ ਦੇ ਕੇ ਇੰਗਲੈਂਡ, ਬੈਲਜੀਅਮ ਤੇ ਹੋਰ ਯੂਰਪੀ ਦੇਸ਼ਾਂ ਦੀ ਰਾਖੀ ਵੀ ਕੀਤੀ ਹੈ। ਇਨ੍ਹਾਂ ਦੀਆਂ ਅਨੇਕਾਂ ਯਾਦਗਾਰਾਂ ਯੂਰਪੀ ਦੇਸ਼ਾਂ ਦੇ ਅਜਾਇਬ ਘਰਾਂ ਵਿਚ ਦੇਖਣ ਨੂੰ ਮਿਲ ਜਾਂਦੀਆਂ ਹਨ। ਇਕ ਪੁਰਾਤਨ ਪੋਸਟ-ਕਾਰਡ ਵਿਚ ਬੈਲਜੀਅਮ ਇਸਤਰੀ ਸਿੱਖ ਫੌਜੀਆਂ ਦੀ ਵਰਦੀ ’ਤੇ ਗੁਲਾਬ ਦਾ ਫੁੱਲ ਟੰਗ ਰਹੀ ਹੈ। ਇਕ ਹੋਰ ਪੋਸਟ-ਕਾਰਡ ਦੀ ਕੈਪਸ਼ਨ ’ਤੇ ਲਿਖਿਆ ਹੈ ਕਿ, “ਘਬਰਾਉਣ ਦੀ ਲੋੜ ਨਹੀਂ, ਹੁਣ ਜੁਝਾਰੂ ਸਿੱਖ ਆ ਗਏ ਨੇ, ਜਿਨ੍ਹਾਂ ਨੇ ਜੰਗ ਦਾ ਮੁਹਾਣ ਮੋੜ ਦੇਣਾ ਏ।” ਬ੍ਰਿਟਿਸ਼ ਇੰਮਪੀਰੀਅਲ ਵਾਰ ਮਿਊਜ਼ੀਅਮ ਲੰਡਨ ਵਿਚ ਇਕ ਤਸਵੀਰ ਸੁਸ਼ੋਭਿਤ ਹੈ ਜਿਸ ਵਿਚ ਪੂਰੇ ਕੱਦ ਅਤੇ ਪੂਰੀ ਤਰ੍ਹਾਂ ਸ਼ਸਤਰਾਂ ਨਾਲ ਲੈਸ ਸਿੱਖ ਫੌਜੀ, ਅੰਗਰੇਜ਼ ਫੌਜੀਆਂ ਨਾਲ ਰਲ ਕੇ ਅਫਗਾਨਾਂ ਦਾ ਮੁਕਾਬਲਾ ਕਰਦੇ ਦਿਖਾਏ ਗਏ ਹਨ ਜਿਸ ਵਿਚ ਅੰਗਰੇਜ਼ਾਂ ਨੇ ਆਪਣੇ ਸਿਰਾਂ ’ਤੇ ਗੋਲੀਆਂ ਅਤੇ ਬੰਬਾਂ ਤੋਂ ਬਚਣ ਲਈ ਲੋਹ-ਟੋਪ ਪਾਏ ਹਨ ਪਰ ਸਿੱਖਾਂ ਨੇ ਆਪਣੇ ਸਿਰਾਂ ’ਤੇ ਸੁੰਦਰ ਦਸਤਾਰਾਂ ਸਜਾਈਆਂ ਹੋਈਆਂ ਹਨ। ਗੁਰੂ ਦੇ ਸਾਜੇ-ਨਿਵਾਜੇ ਸਿੱਖ ਅੱਜ ਵੀ ਆਪਣੇ ਮਾਂ-ਬਾਪ, ਬੱਚਿਆਂ ਅਤੇ ਬਚਪਨ ਦੇ ਦੋਸਤਾਂ ਦਾ ਅਸਹਿ ਵਿਛੋੜਾ ਝੱਲਦੇ ਹੋਏ ਦੁਨੀਆਂ ਦੇ ਹਰ ਮੁਲਕ ਦੀ ਤਰੱਕੀ ਵਿਚ ਆਪਣਾ ਯੋਗਦਾਨ ਪਾ ਰਹੇ ਹਨ।

ਇਕ ਵਾਰ ਅਮਰੀਕਾ ਵਿਚ ‘ਪ੍ਰੀਤਲੜੀ’ ਰਸਾਲੇ ਦੇ ਸੰਪਾਦਕ ਸ. ਗੁਰਮੁਖ ਸਿੰਘ ਨੂੰ ਸਿਨੇਮਾ ਹਾਲ ਵਿਚ ਦਾਖਲ ਹੋਣ ਸਮੇਂ ਪਗੜੀ ਉਤਾਰ ਦੇਣ ਲਈ ਮਜਬੂਰ ਕੀਤਾ ਗਿਆ ਜਿਸ ਕਾਰਨ ਉਨ੍ਹਾਂ ਨੂੰ ਸਿਨੇਮਾ ਹਾਲ ਵਿੱਚੋਂ ਬਾਹਰ ਆਉਣਾ ਪਿਆ। ਅੱਜ ਵੀ ਜਦੋਂ ਕੋਈ ਸਿੱਖ ਪੱਛਮੀ ਦੇਸ਼ਾਂ ਵਿਚ ਪ੍ਰਵੇਸ਼ ਕਰਦਾ ਹੈ ਤਾਂ ਉਸ ਦੇ ਦਿਮਾਗ ’ਤੇ ਸਭ ਤੋਂ ਪਹਿਲਾਂ ਇਹੋ ਪ੍ਰਭਾਵ ਪਾਇਆ ਜਾਂਦਾ ਹੈ ਕਿ ਉਹ ਦਸਤਾਰ ਮੁਕਤ ਹੋ ਜਾਏ। ਇਸੇ ਤਰ੍ਹਾਂ ਜਦੋਂ ਸ. ਹਰਭਜਨ ਸਿੰਘ (ਯੋਗੀ) ਅਮਰੀਕਾ ਪਹੁੰਚੇ ਤਾਂ ਉਨ੍ਹਾਂ ਨੂੰ ਵੀ ਦਸਤਾਰ ਉਤਾਰ ਦੇਣ ਦੀ ਸਲਾਹ ਦਿੱਤੀ ਗਈ ਪਰ ਉਹ ਆਪਣੇ ਵਿਰਸੇ ਅਤੇ

ਇਤਿਹਾਸ ਤੋਂ ਬਹੁਤ ਚੰਗੀ ਤਰ੍ਹਾਂ ਜਾਣੂ ਸਨ, ਜਿਸ ਦਾ ਉਨ੍ਹਾਂ ਨੇ ਅਮਰੀਕੀਆਂ ਨੂੰ ਸਮਝਾਉਣ ਲਈ ਉਨ੍ਹਾਂ ਦੀ ਭਾਸ਼ਾ ਵਿਚ ਪ੍ਰਚਾਰ ਕੀਤਾ। ਸਿੱਟੇ ਵਜੋਂ ਹਜ਼ਾਰਾਂ ਅਮਰੀਕੀ ਪੁਰਸ਼ ਅਤੇ ਇਸਤਰੀਆਂ ਦਸਤਾਰ ਦੀ ਮਹਾਨਤਾ ਨੂੰ ਸਮਝਦੇ ਹੋਏ ਦਸਤਾਰਧਾਰੀ ਬਣ ਗਏ। ਇੰਗਲੈਂਡ ਵਿਚ ਹੀ ੧੯੭੨-੭੩ ਵਿਚ ਹਰ ਇਕ ਮੋਟਰ ਸਾਈਕਲ ਜਾਂ ਸਕੂਟਰ ਦੇ ਸਵਾਰ ਲਈ ਲੋਹ-ਟੋਪ ਪਹਿਨਣਾ ਜ਼ਰੂਰੀ ਕਰਾਰ ਦਿੱਤਾ ਗਿਆ ਜੋ ਸਿੱਖ ਮੋਟਰ ਸਾਈਕਲ ਸਵਾਰਾਂ ਲਈ ਸਮੱਸਿਆ ਬਣ ਗਈ। ਸਿੱਖਾਂ ਨੇ ਦੋ-ਪਹੀਆ ਸਵਾਰੀ ਦੀ ਵਰਤੋਂ ਬੰਦ ਕਰ ਦਿੱਤੀ ਪਰ ਦਸਤਾਰ ਦੀ ਥਾਂ ਲੋਹ-ਟੋਪ ਨਹੀਂ ਪਾਏ। ਆਖਰ ਲੰਬੀ ਕਾਨੂੰਨੀ ਲੜਾਈ ਬਾਅਦ ਸਿੱਖਾਂ ਨੇ ਦਸਤਾਰ ਦੀ ਧਾਰਮਿਕ ਮਹੱਤਤਾ ਦਰਸਾ ਕੇ ਜਿੱਤ ਪ੍ਰਾਪਤ ਕੀਤੀ ਅਤੇ ਇਮਾਰਤ ਉਸਾਰੀ ਵਾਲੀਆਂ ਥਾਵਾਂ 'ਤੇ ਵੀ ਸਿੱਖਾਂ ਨੂੰ ਰਵਾਇਤੀ ਪੱਗ ਬੰਨ੍ਹ ਕੇ ਕੰਮ ਕਰਨ ਦੀ ਆਗਿਆ ਮਿਲ ਗਈ। ਸਿੱਖਾਂ ਦਾ ਗੌਰਵਮਈ ਇਤਿਹਾਸ ਜਾਣਨ ਤੋਂ ਬਾਅਦ ਉੱਥੋਂ ਦੀ ਸਰਕਾਰ ਨੇ ਸਿੱਖਾਂ ਦੇ ਧਾਰਮਿਕ ਜਜ਼ਬਾਤਾਂ ਦੀ ਕਦਰ ਕਰਦਿਆਂ ਸਿੱਖਾਂ ਨੂੰ ਦਸਤਾਰ ਬੰਨ੍ਹ ਕੇ ਇੰਗਲੈਂਡ ਦੀਆਂ ਸੜਕਾਂ 'ਤੇ ਮੋਟਰ ਸਾਇਕਲ ਚਲਾਉਣ ਦੀ ਆਗਿਆ ਦਿੱਤੀ। ਇਸ ਸੰਬੰਧ ਵਿਚ ਉਨ੍ਹਾਂ ਨੇ ਉੱਥੋਂ ਦੇ ਕਾਨੂੰਨ ਵਿਚ ਵੀ ਸੋਧ ਕੀਤੀ। ਸਿੱਖਾਂ ਨੇ ਉਸ ਦਿਨ ਖੁਸ਼ੀ ਦਾ ਪ੍ਰਗਟਾਵਾ ਕਰਨ ਲਈ ਆਪਣੇ ਘਰਾਂ 'ਤੇ ਦੀਪ-ਮਾਲਾ ਕੀਤੀ। ਸੰਨ ੧੯੭੭-੭੮ ਵਿਚ ਇੰਗਲੈਂਡ ਦੇ ਵੁਲਵਰਹੈਂਪਟਨ ਸ਼ਹਿਰ ਵਿਚ ਸਕੂਲ 'ਚ ਛੇਵੀਂ ਜਮਾਤ ਵਿਚ ਪੜ੍ਹਦੇ ਕੁਲਵਿੰਦਰ ਸਿੰਘ ਨੂੰ ਦਸਤਾਰ ਸਜਾਈ ਹੋਣ ਕਾਰਨ ਸਕੂਲ ਵਿੱਚੋਂ ਕੱਢ ਦਿੱਤਾ ਗਿਆ। ਬੱਚਾ ਚੁੱਪਚਾਪ ਕਲਾਸ ਵਿੱਚੋਂ ਬਾਹਰ ਆਇਆ ਅਤੇ ਇਕ ਗੱਤੇ 'ਤੇ ਸਕੂਲੋਂ ਕੱਢੇ ਜਾਣ ਬਾਰੇ ਸੰਖੇਪ ਵਰਣਨ ਲਿਖ ਕੇ ਛਾਤੀ ਨਾਲ ਲਾ ਕੇ ਅਤੇ ਬਸਤਾ ਗਲ ਵਿਚ ਪਾ ਕੇ ਸਕੂਲ ਦੇ ਬਾਹਰ ਸੜਕ ਦੇ ਕੰਢੇ 'ਤੇ ਖੜ੍ਹਾ ਹੋ ਗਿਆ। ਸਕੂਲੋਂ ਛੁੱਟੀ ਹੋ ਜਾਣ ਤੋਂ ਬਾਅਦ ਵੀ ਬੱਚਾ ਉੱਥੇ ਹੀ ਖੜ੍ਹਾ ਰਿਹਾ। ਲੰਘਦੇ ਲੋਕੀਂ ਉਸ ਵੱਲ ਦੇਖਦੇ ਅਤੇ ਹੈੱਡਮਾਸਟਰ ਨੂੰ ਬੁਰਾ-ਭਲਾ ਕਹਿਣ ਲੱਗ ਜਾਂਦੇ। ਅਗਲੇ ਦਿਨ ਸਿੱਖਿਆ ਵਿਭਾਗ ਦੇ ਵੱਡੇ ਅਫ਼ਸਰ ਨੇ ਸਾਰੀ ਰਾਤ ਠੰਢ ਵਿਚ ਠਠੰਬਰਦੇ ਕੁਲਵਿੰਦਰ ਸਿੰਘ ਨੂੰ ਉੱਥੋਂ ਹਟਾਇਆ ਅਤੇ ਉਸ ਨੂੰ ਦਸਤਾਰ ਸਜਾ ਕੇ ਸਕੂਲ ਆਉਣ ਦੀ ਆਗਿਆ ਦਿੱਤੀ। ਇਸ ਘਟਨਾ ਨੇ ਸਾਰੇ ਇੰਗਲੈਂਡ ਵਿਚ ਦਰਸਾ ਦਿੱਤਾ ਕਿ ਸਿੱਖਾਂ ਲਈ ਦਸਤਾਰ ਦੀ ਕੀ ਮਹਾਨਤਾ ਹੈ।

ਅਮਰੀਕਾ ਵਿਚ ਸੰਨ ੧੯੮੨ ਈ: ਵਿਚ ਕਲਾਰਕ ਐਲਨ ਹੈਰਿਸ ਨਾਂ ਦਾ ਅੰਗਰੇਜ਼ ਅੰਮ੍ਰਿਤ ਛਕ ਕੇ ਸਿੰਘ ਸਜ ਗਿਆ ਅਤੇ ਉਸ ਨੇ ਆਪਣਾ ਨਾਂ 'ਗੁਰੂ ਸੰਤ ਸਿੰਘ ਖਾਲਸਾ' ਰੱਖ ਲਿਆ। ਇਸ ਅੰਗਰੇਜ਼ ਗੁਰਸਿੱਖ ਨੇ ਅਮਰੀਕਾ ਦੀ ਫੌਜ ਵਿਚ ਭਰਤੀ ਹੋਣ ਦੀ ਇੱਛਾ ਜ਼ਾਹਰ ਕੀਤੀ। ਉਸ ਨੇ ਸਰਕਾਰ ਨੂੰ ਦੱਸਿਆ ਕਿ ਉਸ ਨੇ ਜੋ ਨਵਾਂ ਧਰਮ ਧਾਰਨ ਕੀਤਾ ਹੈ ਇਹ ਉਸ ਨੂੰ ਆਪਣੀ ਡਿਊਟੀ ਪ੍ਰਤੀ ਪਹਿਲਾਂ ਨਾਲੋਂ

ਵੀ ਜ਼ਿਆਦਾ ਵਫਾਦਾਰ ਬਣਾਉਂਦਾ ਹੈ। ਉਸ ਨੇ ਸਿੱਖ ਇਤਿਹਾਸ 'ਤੇ ਚਾਨਣਾ ਪਾ ਕੇ ਇਹ ਸਿੱਧ ਕੀਤਾ ਕਿ ਸਿੱਖਾਂ ਵਰਗਾ ਸੂਰਮਾ ਹੋਰ ਕੋਈ ਨਹੀਂ ਹੈ ਅਤੇ ਸਾਰੀ ਦੁਨੀਆਂ ਇਨ੍ਹਾਂ ਨੂੰ 'ਜਮਾਂਦਰੂ ਫੌਜੀ' ਮੰਨਦੀ ਹੈ। ਉਸ ਨੇ ਅਮਰੀਕਨ ਫੌਜਾਂ ਦੇ ਇਸ ਦਾਅਵੇ ਨੂੰ ਵੀ ਨਕਾਰਿਆ ਕਿ ਜੰਗ ਵਿਚ ਦੁਸ਼ਮਣਾਂ ਵੱਲੋਂ ਜ਼ਹਿਰੀਲੀ ਗੈਸ ਨੂੰ ਰੋਕਣ ਲਈ ਮੂੰਹ 'ਤੇ ਪਹਿਨੇ ਜਾਣ ਵਾਲੇ ਮਾਸਕ ਨੂੰ ਪਹਿਨਣ ਵਿਚ ਪੱਗੜੀ ਕੋਈ ਰੁਕਾਵਟ ਬਣ ਸਕਦੀ ਹੈ। ਅੱਗੋਂ ਵਿਰੋਧੀਆਂ ਨੇ ਇਹ ਢੁੱਚਰ ਲਾ ਦਿੱਤੀ ਕਿ ਪੱਗ ਨਾਲ ਮਾਸਕ ਪਹਿਨ ਕੇ ਦੌੜਿਆ ਨਹੀਂ ਜਾ ਸਕਦਾ। ਇਸ ਚੁਣੌਤੀ ਨੂੰ ਸਵੀਕਾਰਦੇ ਹੋਏ ਇਕ ਸਿੱਖ ਸਰਜੈਂਟ ਸ. ਕਿਰਨਬੀਰ ਸਿੰਘ ਗਰੇਵਾਲ ਨੇ ਫੌਜ ਨੂੰ ਚੈਲਿੰਜ ਕੀਤਾ। ਉਸ ਨੇ ਦਸਤਾਰ ਨਾਲ ਮਾਸਕ ਪਹਿਨਿਆ, ਡੰਡ-ਬੈਠਕਾਂ ਮਾਰੀਆਂ ਅਤੇ ਦੋ ਮੀਲ ਲੰਮੀ ਬਹੁਤ ਤੇਜ਼ ਦੌੜ ਲਗਾ ਕੇ ਪੰਜ ਹਜ਼ਾਰ ਫੌਜੀਆਂ ਨੂੰ ਪਛਾੜਿਆ। ਉਸ ਨੂੰ ਸਭ ਤੋਂ ਤੇਜ਼ ਦੌੜਾਕ ਘੋਸ਼ਿਤ ਕੀਤਾ ਗਿਆ। ਇਸ ਸਾਰੀ ਦੌੜ ਦੌਰਾਨ ਨਾ ਤਾਂ ਉਸ ਦਾ ਮਾਸਕ ਡਿੱਗਾ ਅਤੇ ਨਾ ਹੀ ਦਸਤਾਰ 'ਤੇ ਕੋਈ ਅਸਰ ਹੋਇਆ। ਅੰਤ ਵਿਚ ਸਿੱਖਾਂ ਦੀ ਜਿੱਤ ਹੋਈ। ਗੁਰੂ ਸੰਤ ਸਿੰਘ ਖਾਲਸਾ ਨੂੰ ਦਸਤਾਰ ਸਹਿਤ ਫੌਜ ਵਿਚ ਭਰਤੀ ਕਰ ਲਿਆ ਗਿਆ।

ਕੈਨੇਡਾ ਵਿਚ ਇਕ ਸਿੱਖ ਨੇ ਪੁਲਿਸ ਵਿਚ ਭਰਤੀ ਹੋਣ ਦਾ ਇਮਤਿਹਾਨ ਪਾਸ ਕੀਤਾ ਤਾਂ ਜਦੋਂ ਉਸ ਨੂੰ ਵਰਦੀ ਪਾਉਣ ਲਈ ਦਿੱਤੀ ਗਈ ਤਾਂ ਉਸ ਨੇ ਟੋਪੀ ਦੀ ਥਾਂ ਦਸਤਾਰ ਦੀ ਮੰਗ ਕੀਤੀ। ਕੇਸ ਪ੍ਰਧਾਨ ਮੰਤਰੀ ਤਕ ਚਲਾ ਗਿਆ ਜਿਸ ਨੇ ਕਾਨੂੰਨ ਦੇ ਮਾਹਿਰਾਂ ਨਾਲ ਸਲਾਹ ਕਰ ਕੇ ਦਸਤਾਰ ਦੇਣ ਦੇ ਹੁਕਮ ਕਰ ਦਿੱਤੇ ਤੇ ਸਿੱਖ ਪੁਲਿਸ ਅਫ਼ਸਰ ਨੂੰ ਟੋਪੀ ਦੀ ਥਾਂ ਦਸਤਾਰ ਦੇਣੀ ਮਨਜ਼ੂਰ ਕਰ ਲਈ। ਇਕ ਵਾਰ ਸ. ਪ੍ਰੀਤਮ ਸਿੰਘ (ਜੌਹਲ) ਅਫਰੀਕਾ ਵਿਚ ਬਰਤਾਨਵੀ ਅਠਵੀਂ ਆਰਮੀ ਵਿਚ ਹੁੰਦਿਆਂ ਜੰਗ ਦੌਰਾਨ ਜਿੱਤੇ ਹੋਏ ਤਮਗਿਆਂ ਨੂੰ ਆਪਣੀ ਵਰਦੀ 'ਤੇ ਸਜਾ ਕੇ ਅਤੇ ਆਪਣੇ ਨਾਲ ਹੋਰ ਪੰਜ ਦਸਤਾਰਧਾਰੀ ਫੌਜੀ ਸਾਥੀਆਂ ਨੂੰ ਲੈ ਕੇ ਰਾਇਲ ਕੈਨੇਡੀਅਨ ਲੀਜਨਸ ਹਾਲ ਵੈਨਕੂਵਰ ਵਿਚ ਆਪਣੇ ਸਾਥੀ ਗੋਰੇ ਫੌਜੀਆਂ ਦੇ ਸ਼ਹੀਦੀ ਯਾਦਗਾਰੀ ਸਮਾਗਮ ਵਿਚ ਭਾਗ ਲੈਣ ਗਏ। ਜਦੋਂ ਹਾਲ ਵਿਚ ਦਾਖਲ ਹੋਣ ਲੱਗੇ ਤਾਂ ਉਨ੍ਹਾਂ ਨੂੰ ਇਸ ਕਰਕੇ ਰੋਕ ਲਿਆ ਗਿਆ ਕਿ ਉਨ੍ਹਾਂ ਨੇ ਸਿਰਾਂ 'ਤੇ ਦਸਤਾਰਾਂ ਸਜਾਈਆਂ ਹੋਈਆਂ ਸਨ। ਸ. ਪ੍ਰੀਤਮ ਸਿੰਘ ਨੇ ਇਸ ਧੱਕੇਸ਼ਾਹੀ ਦਾ ਵਿਰੋਧ ਕੀਤਾ ਅਤੇ ਸਮਾਗਮ ਦਾ ਬਾਈਕਾਟ ਕਰ ਕੇ ਲੰਮੀ ਲੜਾਈ ਲੜੀ।

ਮਾਰਚ ੨੦੦੪ ਤੋਂ ਫਰਾਂਸ ਵਿਚ ਰਹਿੰਦੇ ਸਿੱਖ ਆਪਣੀ ਅਜ਼ਾਦੀ ਦੀ ਨਿਸ਼ਾਨੀ ਦਸਤਾਰ ਲਈ ਸੰਘਰਸ਼ ਕਰ ਰਹੇ ਹਨ ਕਿਉਂਕਿ ਫਰਾਂਸ ਸਰਕਾਰ ਨੇ ਜ਼ਾਹਰਾ ਦਿੱਸਦੇ ਧਾਰਮਿਕ ਚਿੰਨ੍ਹ ਪਹਿਨ ਕੇ ਜਨਤਕ ਥਾਵਾਂ 'ਤੇ ਜਾਣ ਦੀ ਪਾਬੰਦੀ ਲਗਾ ਦਿੱਤੀ ਹੈ ਜਿਸ ਕਾਰਨ ਸਕੂਲਾਂ ਵਿਚ ਪੜ੍ਹਦੇ ਸਿੱਖ ਵਿਦਿਆਰਥੀਆਂ ਲਈ

ਦਸਤਾਰ ਪਹਿਨ ਕੇ ਸਕੂਲਾਂ ਵਿਚ ਜਾਣ ਦੀ ਮਨਾਹੀ ਕਰ ਦਿੱਤੀ। ਫਰਾਂਸ ਵਿਚ ੨੦੦ ਦੇ ਕਰੀਬ ਸਿੱਖ ਵਿਦਿਆਰਥੀ ਸਕੂਲਾਂ ਵਿਚ ਪੜ੍ਹਦੇ ਹਨ। ਇਸ ਬੰਦਿਸ਼ ਵਾਲੇ ਕਾਨੂੰਨਾਂ ਦਾ ਸਾਰੀਆਂ ਸਿੱਖ ਜਥੇਬੰਦੀਆਂ ਅਤੇ ਵਿਦੇਸ਼ਾਂ ਦੇ ਸਿੱਖਾਂ ਵੱਲੋਂ ਅਤੇ ਪੰਥ ਦੀ ਸਿਰਮੌਰ ਜਥੇਬੰਦੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਵੱਲੋਂ ਭਾਰੀ ਰੋਸ ਪ੍ਰਗਟ ਕੀਤਾ ਜਾ ਰਿਹਾ ਹੈ ਜਿਸ ਦਾ ਫਰਾਂਸ ਸਰਕਾਰ ਵੱਲੋਂ ਮਸਲਾ ਹੱਲ ਕਰਨ ਦਾ ਭਰੋਸਾ ਵੀ ਦਿਵਾਇਆ ਜਾ ਰਿਹਾ ਹੈ। ਸਿੱਖਾਂ ਨੇ ਆਪਣੀ ਆਨ-ਸ਼ਾਨ ਦੀ ਪ੍ਰਤੀਕ ਦਸਤਾਰ ਨੂੰ ਬਹਾਲ ਰੱਖਣ ਲਈ ਫਰਾਂਸ ਵਿਚ ਆਪਣੇ ਬੱਚਿਆਂ ਲਈ ਅਲੱਗ ਸਕੂਲ ਖੋਲ੍ਹਣ ਦਾ ਫੈਸਲਾ ਕਰ ਲਿਆ ਹੈ।

ਹੁਣ ਪਿਛਲੇ ਕੁਝ ਸਮੇਂ ਤੋਂ ਸੁਚੇਤ ਜਾਂ ਅਚੇਤ ਤੌਰ ’ਤੇ ਅੰਤਰਰਾਸ਼ਟਰੀ ਪੱਧਰ ’ਤੇ ਸਿੱਖ ਪੰਥ ਦੇ ਸਵੈਮਾਣ ਦੀ ਪ੍ਰਤੀਕ ਦਸਤਾਰ ਨੂੰ ਬੇਇੱਜ਼ਤ ਕਰਨ ਦੀਆਂ ਘਟਨਾਵਾਂ ਵਾਪਰਨ ਲੱਗੀਆਂ ਹਨ ਜੋ ਕਿ ਅਸਹਿ ਹਨ। ਸਿੱਖਾਂ ਦੀ ਦਸਤਾਰ ਉਤਰਵਾ ਕੇ ਹਵਾਈ ਅੱਡਿਆਂ ’ਤੇ ਤਲਾਸ਼ੀ ਲਈ ਜਾਣ ਲੱਗ ਪਈ ਹੈ ਜਿਸ ਨੇ ਦੇਸ਼-ਵਿਦੇਸ਼ ਸਭ ਥਾਈਂ ਵੱਸਦੇ ਸਿੱਖਾਂ ਨੂੰ ਡੂੰਘੀ ਚਿੰਤਾ ਵਿਚ ਪਾਇਆ ਹੋਇਆ ਹੈ। ਸਿੱਖ ਪੰਥ ਨੇ ਵੱਖ-ਵੱਖ ਥਾਈਂ ਵਾਜਿਬ ਅਨੁਸਾਸ਼ਨ ਕਾਇਮ ਰੱਖਦਿਆਂ ਅਮਨ-ਪਸੰਦ ਢੰਗ ਨਾਲ ਅਜਿਹੀਆਂ ਘਟਨਾਵਾਂ ਦਾ ਰੋਸ ਦਰਜ ਕੀਤਾ ਹੈ। ਦੇਸ਼ ਦੇ ਪ੍ਰਧਾਨ ਮੰਤਰੀ ਡਾ. ਮਨਮੋਹਨ ਸਿੰਘ ਤਕ ਵੀ ਇਸ ਸੰਬੰਧੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਸਾਹਿਬ ਸੰਬੰਧਿਤ ਸਰਕਾਰਾਂ ਕੋਲ ਇਹ ਗੰਭੀਰ ਮਸਲਾ ਉਠਾਉਣ ਵਾਸਤੇ ਲਿਖਤੀ ਪੱਤਰਾਂ ਦੁਆਰਾ ਤੇ ਹੋਰ ਸਾਧਨਾਂ ਦੁਆਰਾ ਪਹੁੰਚ ਕਰ ਚੁੱਕੇ ਹਨ ਪਰ ਲੱਗਦਾ ਹੈ ਕਿ ਇਸ ਦਿਸ਼ਾ ਵਿਚ ਸੁਹਿਰਦਤਾ ਨਾਲ ਸੰਬੰਧਿਤ ਮਾਮਲੇ ਨੂੰ ਤੋਰਿਆ ਨਹੀਂ ਗਿਆ। ਸਿੱਖ ਆਪਣੀ ਪ੍ਰਤਿਭਾ, ਮਿਹਨਤ, ਲਗਨ, ਈਮਾਨਦਾਰੀ ਅਤੇ ਸਿਰੜ ਜਿਹੇ ਗੁਣਾਂ ਕਰਕੇ ਦੁਨੀਆਂ ਭਰ ਵਿਚ ਆਪਣੀ ਪਛਾਣ ਬਣਾ ਚੁੱਕੇ ਹਨ। ਅਮਰੀਕਾ ਦੀ ਫੌਜ ਅਤੇ ਪੁਲਿਸ ਵਿਚ ਵੀ ਕੁਝ ਹੋਣਹਾਰ ਸਿੱਖ ਨੌਜਵਾਨ ਭਰਤੀ ਹੋਏ ਹਨ। ਸਵਾਲ ਪੈਦਾ ਹੁੰਦਾ ਹੈ ਕਿ ਕੀ ਅਮਰੀਕੀ ਹਵਾਈ ਅੱਡਿਆਂ ਦੇ ਅਧਿਕਾਰੀ ਇਸ ਸਚਾਈ ਤੋਂ ਅਨਜਾਣ ਹਨ? ਸਿੱਖ ਜਿਸ ਵੀ ਦੇਸ਼ ਵਿਚ ਵੱਸੇ ਹਨ ਉੱਥੋਂ ਦੇ ਵਿਕਾਸ ਅਤੇ ਪ੍ਰਗਤੀ ਵਿਚ ਉਹ ਖਾਸ ਹਿੱਸਾ ਪਾ ਰਹੇ ਹਨ। ਅਮਰੀਕਾ ਅਤੇ ਹੋਰ ਪੱਛਮੀ ਮੁਲਕਾਂ ਵਿਚ ਉਹ ਮੇਅਰ ਅਤੇ ਗਵਰਨਰ ਤਕ ਦੇ ਉੱਚੇ ਅਹੁਦਿਆਂ ’ਤੇ ਆਪਣੀ ਯੋਗਤਾ ਅਤੇ ਉੱਚੀ ਸਮਰੱਥਾ ਕਰਕੇ ਬੈਠੇ ਹੋਏ ਹਨ। ਅਜਿਹੀ ਕੌਮ ਨੂੰ ਆਨੇ-ਬਹਾਨੇ ਬੇਇੱਜ਼ਤ ਕਰਨਾ ਬੇਹੱਦ ਮਾੜਾ ਵਰਤਾਰਾ ਹੈ ਜਿਸ ਨੂੰ ਅੱਗੇ ਤੋਂ ਰੋਕਣ ਦਾ ਪੂਰਾ ਯਤਨ ਹੋਣਾ ਚਾਹੀਦਾ ਹੈ। ਸਾਨੂੰ ਸਮੂਹ ਸਿੱਖਾਂ ਨੂੰ ਇਸ ਸੂਰਤ-ਏ-ਹਾਲ ਦੇ ਰੂ-ਬ-ਰੂ ਆਪਣੇ ਪੰਥਕ ਅਤੇ ਕੌਮੀ ਕਿਰਦਾਰ ਨੂੰ, ਆਪਣੇ ਬ੍ਰਹਿਮੰਡੀ ਅਕਸ ਨੂੰ ਹੋਰ ਵੀ ਉਚਿਆਉਣ ਵਾਸਤੇ ਯਤਨਸ਼ੀਲ ਹੋਣਾ ਚਾਹੀਦਾ ਹੈ ਤਾਂ ਜੋ ਸੰਸਾਰ ਭਰ ਵਿਚ ਆਪਣੇ

ਮੂਲ ਗੁਣਾਂ ਦੀ ਮਹਿਕ ਦੇ ਆਧਾਰ 'ਤੇ ਅਸੀਂ ਆਪਣੀ ਇੰਨੀ ਸਪਸ਼ਟ ਪਛਾਣ ਕਾਇਮ ਕਰ ਲਈਏ ਕਿ ਸਾਰੀ ਦੁਨੀਆਂ ਸਾਨੂੰ, ਸਾਡੇ ਦਸਤਾਰਧਾਰੀ ਸੁੰਦਰ ਤੇ ਨਿਰਮਲ ਸਰੂਪ ਅਤੇ ਸਾਡੇ ਉੱਚੇ-ਸੁੱਚੇ ਆਚਰਣ ਤੋਂ ਸਹੀ ਸੱਚੇ ਰੂਪ ਵਿਚ ਪੂਰੀ ਤਰ੍ਹਾਂ ਜਾਣੂ ਹੋਵੇ ਅਤੇ ਅਸੀਂ ਦੇਸ਼-ਕੌਮ ਤੇ ਪੰਥ ਦੇ ਮਾਣ-ਸਨਮਾਨ ਵਿਚ ਹੋਰ ਵਾਧਾ ਕਰ ਸਕੀਏ! ਜੋ ਵੀ ਹੋਵੇ ਸਿੱਖ-ਦਸਤਾਰ ਦੀ ਆਨ-ਸ਼ਾਨ ਹਰ ਸੂਰਤ-ਏ-ਹਾਲ ਵਿਚ ਬਰਕਰਾਰ ਰਹਿਣੀ ਚਾਹੀਦੀ ਹੈ। ਇਸ ਆਨ-ਸ਼ਾਨ ਨੂੰ ਬਰਕਰਾਰ ਰੱਖਣ ਵਿਚ ਹੋਰ ਧਿਰਾਂ ਨੂੰ ਵੀ ਉਸਾਰੂ ਸਹਿਯੋਗ ਕਰਨਾ ਚਾਹੀਦਾ ਹੈ। ਇਹ ਕੁੱਲ ਸੰਸਾਰ ਅਤੇ ਮਨੁੱਖਤਾ ਦੇ ਕਲਿਆਣ ਅਤੇ ਸਰਬਪੱਖੀ ਵਿਕਾਸ-ਵਿਗਾਸ ਵਾਸਤੇ ਵੀ ਮਦਦਗਾਰ ਹੋ ਸਕਦਾ ਹੈ।

ਅੱਜ ਸਾਨੂੰ ਆਪਣੇ ਦੇਸ਼ ਵਿਚ ਵੀ ਦਸਤਾਰ ਲਈ ਕੋਈ ਘੱਟ ਜੱਦੋ-ਜਹਿਦ ਨਹੀਂ ਕਰਨੀ ਪੈ ਰਹੀ। ਕਈ ਜਥੇਬੰਦੀਆਂ ਜੋ ਸਿੱਖਾਂ ਦੇ ਇਸ ਅਜ਼ਾਦੀ ਦੇ ਚਿੰਨ੍ਹ ਦਸਤਾਰ ਤੋਂ ਖਾਰ ਖਾਂਦੀਆਂ ਹਨ ਅਤੇ ਸਿੱਖਾਂ ਦੀ ਅਜ਼ਾਦ ਹਸਤੀ ਨੂੰ ਖ਼ਤਮ ਕਰਨਾ ਚਾਹੁੰਦੀਆਂ ਹਨ ਆਪਣੀਆਂ ਕੋਝੀਆਂ ਚਾਲਾਂ ਚੱਲ ਕੇ ਸਿੱਖਾਂ ਨੂੰ ਉਨ੍ਹਾਂ ਦੇ ਅਮੀਰ ਵਿਰਸੇ ਤੋਂ ਦੂਰ ਕਰਨ ਲਈ ਯਤਨਸ਼ੀਲ ਰਹਿੰਦੀਆਂ ਹਨ। ਕਦੇ ਸਿੱਖਾਂ ਨੂੰ ਅੱਤਵਾਦੀ ਗਰਦਾਨ ਕੇ ਰਾਹ ਜਾਂਦੇ ਸਿੱਖ ਨੌਜਵਾਨਾਂ ਨੂੰ ਪੁਲਿਸ ਦੀ ਮਦਦ ਨਾਲ ਜਲੀਲ ਕਰ ਕੇ ਉਨ੍ਹਾਂ ਦੀ ਦਸਤਾਰ 'ਤੇ ਵਿਅੰਗ ਕੱਸੇ ਜਾਂਦੇ ਰਹੇ। ਕਦੀ ਪਗੜੀਧਾਰੀਆਂ ਦਾ ਸ਼ਰ੍ਹੇਆਮ ਕਤਲੇਆਮ ਕੀਤਾ ਗਿਆ; ਜੇਲ੍ਹਾਂ ਵਿਚ ਬੰਦ ਕਰ ਦਿੱਤਾ ਗਿਆ। ਇਕ ਪਾਸੇ ਤਾਂ ਸਿੱਖਾਂ ਨੇ ਅਨੇਕਾਂ ਕੁਰਬਾਨੀਆਂ ਕਰ ਕੇ ਦਸਤਾਰ ਦੀ ਆਨ-ਸ਼ਾਨ ਬਹਾਲ ਰੱਖੀ ਪਰ ਦੂਜੇ ਪਾਸੇ ਕੋਝੀਆਂ ਸਾਜ਼ਿਸ਼ਾਂ ਅਧੀਨ ਸਿੱਖ ਬੱਚਿਆਂ ਨੂੰ ਉਨ੍ਹਾਂ ਦੇ ਇਤਿਹਾਸ ਤੋਂ ਦੂਰ ਰੱਖ ਕੇ, ਭਵਿੱਖ ਦੇ ਸੁਨਹਿਰੀ ਸੁਪਨੇ ਦਿਖਾ ਕੇ, ਫਿਲਮਾਂ ਵਿਚ ਪਗੜੀਧਾਰੀਆਂ ਨੂੰ ਘਟੀਆ ਕਿਰਦਾਰ ਵਿਚ ਦਿਖਾ ਕੇ, ਮੀਡੀਏ ਰਾਹੀਂ ਪ੍ਰਚਾਰ ਕਰ ਕੇ, ਫੈਸ਼ਨ-ਸ਼ੋਆਂ ਵਿਚ ਵਰਗਲਾ ਕੇ ਪਗੜੀ-ਮੁਕਤ ਹੋਣ ਲਈ ਪ੍ਰੇਰਿਤ ਕੀਤਾ ਜਾ ਰਿਹਾ ਹੈ।

ਅੱਜ ਸਾਨੂੰ ਲੋੜ ਹੈ ਆਪਣੀ ਅਜ਼ਾਦ-ਹਸਤੀ ਅਤੇ ਅਜ਼ਾਦ ਪਹਿਚਾਣ ਕਾਇਮ ਰੱਖਣ ਦੀ। ਸਾਨੂੰ ਸੁਚੇਤ ਹੋ ਜਾਣਾ ਚਾਹੀਦਾ ਹੈ ਕਿ ਅਸੀਂ ਆਪਣੀ ਅਜ਼ਾਦੀ ਦੀ ਪ੍ਰਤੀਕ ਦਸਤਾਰ ਦੀ ਆਨ-ਸ਼ਾਨ ਅਤੇ ਸਨਮਾਨ-ਬਹਾਲੀ ਲਈ ਪੁਰਜ਼ੋਰ ਕੋਸ਼ਿਸ਼ ਕਰੀਏ। ਜੋ ਵੀਰ ਆਪਣੇ ਅਨਜਾਣਪੁਣੇ ਵਿਚ ਭੁੱਲ ਕਰ ਕੇ ਦਸਤਾਰ ਨੂੰ ਬੇਦਾਵਾ ਦੇ ਚੁੱਕੇ ਹਨ, ਉਨ੍ਹਾਂ ਨੂੰ ਇਸ ਦਾ ਇਤਿਹਾਸ ਦੱਸ ਕੇ ਉਨ੍ਹਾਂ ਦੀ ਟੁੱਟੀ ਗੰਢੀਏ ਅਤੇ ਹਮੇਸ਼ਾਂ ਅਜ਼ਾਦੀ ਅਤੇ ਸਵੈਮਾਨ ਨਾਲ ਜਿਊਣ ਦੀ ਪ੍ਰੇਰਨਾ ਕਰੀਏ:

"ਆਓ! ਪੱਗ ਨਾਲ ਜੀਵੀਏ, ਪੱਗ ਸਹਿਤ ਕੰਮ ਕਰੀਏ ਤੇ ਪੱਗ ਨਾਲ ਲੈ ਕੇ ਹੀ ਮਰੀਏ!" ■

# ਬਾਬਾ ਫਰੀਦ ਜੀ ਦੀ ਬਾਣੀ ਦਾ ਸਦਾਚਾਰਕ ਪੱਖ

*-ਡਾ. ਪਰਮਵੀਰ ਸਿੰਘ**

ਬਾਬਾ ਫਰੀਦ ਜੀ ਪੰਜਾਬ ਦੀ ਸਮਾਜਿਕ, ਧਾਰਮਿਕ ਅਤੇ ਸਭਿਆਚਾਰਕ ਪਰੰਪਰਾ ਵਿਚ ਸਮੋਏ ਹੋਏ ਹਨ। ਉਨ੍ਹਾਂ ਦੇ ਆਗਮਨ ਤੋਂ ਅੱਠ ਸਦੀਆਂ ਪਿੱਛੋਂ, ਉਨ੍ਹਾਂ ਦੀ ਸਰਲ ਅਤੇ ਭਾਵਪੂਰਤ ਬਾਣੀ, ਅੱਜ ਵੀ ਲੋਕਾਂ ਦੇ ਮਨਾਂ ਵਿਚ ਸਮੋਈ ਹੋਈ ਹੈ। ਇਸਲਾਮ ਦੀ ਸੂਫ਼ੀ ਪਰੰਪਰਾ, ਸਿੱਖ ਧਰਮ ਅਤੇ ਪੰਜਾਬੀ ਸ਼ੁਭਚਿੰਤਕਾਂ ਦੀ ਸ਼ਰਧਾ ਅਤੇ ਚਿੰਤਨ ਵਿਚ ਉਨ੍ਹਾਂ ਦਾ ਨਾਂ ਸਦੀਆਂ ਤੋਂ ਸਿੱਕੇ 'ਤੇ ਚਿੱਤਰ ਵਾਂਗ ਉੱਕਰਿਆ ਹੋਇਆ ਹੈ ਜਿਸ ਦੀ ਚਮਕ ਦਿਨੋ-ਦਿਨ ਹੋਰ ਵਧੇਰੇ ਉਜਗਾਰ ਹੁੰਦੀ ਜਾ ਰਹੀ ਹੈ। ਸੂਫ਼ੀ ਪਰੰਪਰਾ ਵਿਚ ਉਨ੍ਹਾਂ ਨੇ ਇਕ ਮੁਰੀਦ ਤੋਂ ਮੁਰਸ਼ਦ ਤਕ ਦਾ ਸਫ਼ਰ ਤੈਅ ਕਰਦੇ ਹੋਏ ਜਿਹੜੀ ਸਾਧਨਾ ਕੀਤੀ ਉਸ ਨੇ ਉਨ੍ਹਾਂ ਦੀ ਧਾਰਮਿਕ ਦ੍ਰਿੜਤਾ ਦਾ ਪ੍ਰਗਟਾਵਾ ਕੀਤਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਬਾਣੀ ਉਨ੍ਹਾਂ ਦੀ ਅਧਿਆਤਮਿਕ ਉੱਚਤਾ ਅਤੇ ਸਦਾਚਾਰਕ ਗੁਣਾਂ ਨੂੰ ਦ੍ਰਿੜ੍ਹ ਕਰਵਾਉਂਦੀ ਹੈ। ਪੰਜਾਬੀ ਸਾਹਿਤ ਦੇ ਉਹ ਮੁਢਲੇ ਕਵੀ ਹਨ ਜਿਨ੍ਹਾਂ ਨੇ ਠੇਠ ਪੰਜਾਬੀ ਰਾਹੀਂ ਪੰਜਾਬੀ ਭਾਸ਼ਾ ਅਤੇ ਸਭਿਆਚਾਰ ਪ੍ਰਤੀ ਚੇਤਨਾ ਪੈਦਾ ਕੀਤੀ ਹੈ। ਇਸ ਤੋਂ ਇਹ ਅੰਦਾਜ਼ਾ ਭਲੀਭਾਂਤ ਲਗਾਇਆ ਜਾ ਸਕਦਾ ਹੈ ਕਿ ਉਨ੍ਹਾਂ ਦੀ ਸਰਲ, ਠੇਠ ਅਤੇ ਭਾਵਪੂਰਤ ਬਾਣੀ ਨੇ ਅਧਿਆਤਮਿਕ, ਸਦਾਚਾਰਕ ਅਤੇ ਸਭਿਆਚਾਰਕ ਕੀਮਤਾਂ ਨੂੰ ਦ੍ਰਿੜ੍ਹ ਕਰਾਉਣ ਵਿਚ ਉੱਘਾ ਯੋਗਦਾਨ ਪਾਇਆ ਹੈ।

ਪੰਜਾਬ ਦੇ ਮੌਜੂਦਾ ਭੂਗੋਲਿਕ ਖਿੱਤੇ ਵਿਚ ਉਨ੍ਹਾਂ ਦਾ ਸੰਬੰਧ ਫਰੀਦਕੋਟ ਨਾਲ ਜੋੜਿਆ ਜਾਂਦਾ ਹੈ। ਇਹ ਵਿਸ਼ਵਾਸ ਕੀਤਾ ਜਾਂਦਾ ਹੈ ਕਿ ਇਸ ਸ਼ਹਿਰ ਦਾ ਇਹ ਨਾਂ ਬਾਬਾ ਫਰੀਦ ਜੀ ਦੇ ਇੱਥੇ ਨਿਵਾਸ ਕਾਰਨ ਪਿਆ ਹੈ। ਸਥਾਨਕ ਪਰੰਪਰਾ ਦੱਸਦੀ ਹੈ ਕਿ ਬਾਰ੍ਹਵੀਂ ਸਦੀ ਵਿਚ ਇਸ ਕਸਬੇ ਦਾ ਨਾਂ ਇੱਥੋਂ ਦੇ ਚੌਧਰੀ ਮੋਹਕਲ ਦੇਵ ਦੇ ਨਾਂ 'ਤੇ ਮੋਹਕਲ ਨਗਰ ਰੱਖਿਆ ਗਿਆ ਸੀ। ਬਾਬਾ ਫਰੀਦ ਜੀ ਦੇ ਚਰਨ ਪਾਉਣ ਤੋਂ ਮਗਰੋਂ ਇਸ ਦਾ ਨਾਂ ਬਾਬਾ ਜੀ ਦੇ ਨਾਂ 'ਤੇ ਰੱਖ ਦਿੱਤਾ ਗਿਆ। ਬਾਬਾ ਜੀ ਦੇ ਨਾਂ 'ਤੇ ਇਸ ਅਸਥਾਨ ਦਾ ਨਾਂ ਰੱਖਣ ਪਿੱਛੇ ਇਕ ਮਹੱਤਵਪੂਰਨ ਘਟਨਾ ਦਾ ਜ਼ਿਕਰ ਕੀਤਾ ਜਾਂਦਾ ਹੈ।

ਕਿਹਾ ਜਾਂਦਾ ਹੈ ਕਿ ਬਾਬਾ ਜੀ ਹਾਂਸੀ ਤੋਂ ਚੱਲ ਕੇ ਇੱਥੇ ਆਏ ਸਨ। ਇੱਥੇ ਆ ਕੇ ਨਗਰ ਤੋਂ ਬਾਹਰ ਉਨ੍ਹਾਂ ਆਪਣਾ ਡੇਰਾ ਲਾਇਆ ਸੀ। ਉਹ ਆਪਣੇ ਮੁਰਸ਼ਦ ਖਵਾਜਾ ਕੁਤਬੁਦੀਨ ਬਖ਼ਤਿਆਰ ਕਾਕੀ ਦੀ ਗੋਦੜੀ ਹਮੇਸ਼ਾਂ ਆਪਣੇ ਨਾਲ ਰੱਖਦੇ ਸਨ। ਇਕ ਦਿਨ ਉਹ ਇਕ ਦਰੱਖਤ 'ਤੇ ਆਪਣੇ ਮੁਰਸ਼ਦ ਦੀ ਗੋਦੜੀ ਰੱਖ ਕੇ ਨਗਰ ਵਿਚ ਆਏ।

** ਰੀਡਰ, ਸਿੱਖ ਵਿਸ਼ਵਕੋਸ਼ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ। ਮੋ: ੯੮੭੨੦-੭੪੩੨੨*

ਡਾਕੂਆਂ ਅਤੇ ਲੁਟੇਰਿਆਂ ਦੇ ਖ਼ਤਰੇ ਨੂੰ ਦੇਖਦੇ ਹੋਏ ਇਸ ਨਗਰ ਵਿਚ ਮੌਜੂਦ ਇਕ ਛੋਟੇ ਜਿਹੇ ਕਿਲ੍ਹੇ ਨੂੰ ਹੋਰ ਵਧੇਰੇ ਮਜ਼ਬੂਤ ਕਰਨ ਲਈ ਕੰਮ ਚੱਲ ਰਿਹਾ ਸੀ। ਹਕੂਮਤ ਦੇ ਸਿਪਾਹੀ ਇਹ ਕੰਮ ਵਗਾਰ 'ਤੇ ਕਰਵਾ ਰਹੇ ਸਨ। ਬਾਬਾ ਜੀ ਨੂੰ ਫੜ ਕੇ ਉਨ੍ਹਾਂ ਕੰਮ 'ਤੇ ਲਾ ਦਿੱਤਾ। ਇਕ ਅਜਿਹਾ ਕੌਤਕ ਵਾਪਰਿਆ ਜਿਸ ਨੂੰ ਵੇਖ ਕੇ ਉੱਥੇ ਮੌਜੂਦ ਸਮੂਹ ਦਰਬਾਰੀ ਅਤੇ ਘਰ-ਬਾਰੀ ਹੈਰਾਨ ਹੋਏ ਬਗੈਰ ਨਾ ਰਹਿ ਸਕੇ। ਜਦੋਂ ਇਹ ਗੱਲ ਚੌਧਰੀ ਮੋਹਕਲ ਦੇਵ ਕੋਲ ਪੁੱਜੀ ਤਾਂ ਉਸ ਨੇ ਬਾਬਾ ਜੀ ਦੇ ਪੈਰ ਫੜ ਲਏ ਅਤੇ ਮਾਫੀ ਮੰਗੀ। ਉਸ ਨੇ ਬਾਬਾ ਜੀ ਦੇ ਪ੍ਰਤੀ ਸ਼ਰਧਾ ਅਤੇ ਸਤਿਕਾਰ ਪ੍ਰਗਟ ਕਰਦੇ ਹੋਏ ਨਗਰ ਦਾ ਨਾਂ ਫਰੀਦਕੋਟ ਰੱਖਿਆ। ਕੁਝ ਸਮਾਂ ਇੱਥੇ ਨਿਵਾਸ ਕਰਨ ਉਪਰੰਤ ਬਾਬਾ ਜੀ ਅੱਗੇ ਅਜੋਧਨ (ਪਾਕਪਟਨ) ਚਲੇ ਗਏ ਜਿੱਥੇ ਆਪ ਜੀ ੧੨੬੬ ਈਸਵੀ ਵਿਚ ਚਲਾਣਾ ਕਰ ਗਏ। ਇਹ ਅਸਥਾਨ ਮੌਜੂਦਾ ਪਾਕਿਸਤਾਨ ਵਿਚ ਸਥਿਤ ਹੈ।

ਮੁਲਤਾਨ ਜ਼ਿਲ੍ਹੇ ਦੇ ਕੋਠੀਵਾਲ ਪਿੰਡ ਵਿਖੇ ਸ਼ੇਖ਼ ਜਲਾਲੁੱਦੀਨ ਦੇ ਘਰ ੧੧੭੩ ਈਸਵੀ ਨੂੰ ਜਨਮੇ ਬਾਬਾ ਫਰੀਦ ਜੀ ਨੇ ਮੁਲਤਾਨ, ਦਿੱਲੀ, ਮੱਧ ਪ੍ਰਦੇਸ਼, ਹਾਂਸੀ ਆਦਿ ਭਾਰਤ ਦੇ ਬਹੁਤ ਸਾਰੇ ਨਗਰਾਂ ਵਿਚ ਨਿਵਾਸ ਕੀਤਾ ਅਤੇ ਉਨ੍ਹਾਂ ਦੇ ਨਿਵਾਸ-ਅਸਥਾਨ 'ਤੇ ਸ਼ਰਧਾਲੂਆਂ ਦੀ ਅਕਸਰ ਭੀੜ ਲੱਗ ਜਾਂਦੀ ਸੀ। ਭਾਰਤ ਅਤੇ ਅਜੋਕੇ ਪਾਕਿਸਤਾਨ ਵਿਚ ਉਨ੍ਹਾਂ ਦੇ ਸ਼ਰਧਾਲੂ ਅੱਜ ਵੀ ਵੱਡੀ ਗਿਣਤੀ ਵਿਚ ਮੌਜੂਦ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਉਨ੍ਹਾਂ ਦੀ ਬਾਣੀ ਦਰਜ ਹੋਣ ਨਾਲ ਸਿੱਖਾਂ ਵਿਚ ਉਨ੍ਹਾਂ ਦਾ ਵਿਸ਼ੇਸ਼ ਸਥਾਨ ਅਤੇ ਸਤਿਕਾਰ ਹੈ। ਬਾਬਾ ਫਰੀਦ ਜੀ ਦੀ ਗੱਦੀ 'ਤੇ ਗਿਆਰ੍ਹਵੇਂ ਥਾਂ ਬਿਰਾਜਮਾਨ ਸ਼ੇਖ਼ ਬ੍ਰਹਮ (ਇਬਰਾਹੀਮ) ਨਾਲ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਮੇਲ ਹੋਇਆ ਸੀ ਜਿਸ ਤੋਂ ਬਾਬਾ ਜੀ ਦੀ ਬਾਣੀ ਲੈ ਕੇ ਗੁਰੂ ਜੀ ਨੇ ਸੰਭਾਲ ਲਈ ਸੀ।

ਬਾਬਾ ਫਰੀਦ ਜੀ ਪੱਛਮੀ ਏਸ਼ੀਆ ਦੀ ਧਾਰਮਿਕ ਪਰੰਪਰਾ ਨਾਲ ਸੰਬੰਧਿਤ ਹਨ ਪਰ ਗੁਰੂ ਸਾਹਿਬਾਨ ਨੇ ਉਨ੍ਹਾਂ ਦੀ ਬਾਣੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਕਰ ਕੇ ਉਨ੍ਹਾਂ ਨੂੰ ਮਨੁੱਖਤਾ ਦੀ ਭਲਾਈ ਲਈ ਸਮਰਪਿਤ ਮਹਾਂਪੁਰਖ ਵਜੋਂ ਪੇਸ਼ ਕੀਤਾ ਹੈ। ਅਜਿਹਾ ਕਰਨ ਨਾਲ ਜਿੱਥੇ ਭਾਰਤੀ ਅਤੇ ਪੱਛਮੀ ਏਸ਼ੀਆ ਦੀਆਂ ਪਰੰਪਰਾਵਾਂ ਦਾ ਸੁਮੇਲ ਹੋਇਆ ਹੈ ਉੱਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਸਮੁੱਚੀ ਮਾਨਵਤਾ ਦੇ ਗ੍ਰੰਥ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਬਾਬਾ ਫਰੀਦ ਜੀ ਦੇ ਨਾਂ ਹੇਠ ੧੩੦ ਸਲੋਕ ਅਤੇ ੪ ਸ਼ਬਦ ਦਰਜ ਹਨ। ਸਲੋਕਾਂ ਵਿੱਚੋਂ ੧੧੨ ਬਾਬਾ ਫਰੀਦ ਜੀ ਦੇ ਹਨ ਅਤੇ ੧੮ ਸਲੋਕ ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਅਮਰਦਾਸ ਜੀ, ਸ੍ਰੀ ਗੁਰੂ ਰਾਮਦਾਸ ਜੀ ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਨਾਂ ਹੇਠ ਦਰਜ ਹਨ ਜਿਨ੍ਹਾਂ ਬਾਰੇ ਉਲੇਖਯੋਗ ਗੱਲ ਇਹ ਹੈ ਕਿ ਗੁਰੂ ਸਾਹਿਬਾਨ ਨੇ ਬਾਬਾ ਫਰੀਦ ਜੀ ਦੇ ਭਾਵਾਂ ਨੂੰ ਹੋਰ ਵਧੇਰੇ ਖੋਲ੍ਹ ਕੇ ਸਮਝਾਉਣ ਲਈ ਇਨ੍ਹਾਂ ਦੀ ਰਚਨਾ ਕੀਤੀ।

ਬਾਬਾ ਫਰੀਦ ਜੀ ਦੁਨਿਆਵੀ ਜੀਵਨ ਦੀਆਂ ਮਿਸਾਲਾਂ ਰਾਹੀਂ ਮਨੁੱਖਤਾ ਨੂੰ ਸਦਾਚਾਰਕ ਜੀਵਨ ਜਿਊਣ 'ਤੇ ਜ਼ੋਰ ਦਿੰਦੇ ਹਨ। ਉਹ ਭਾਰਤੀ ਅਤੇ ਪੱਛਮੀ ਧਰਮਾਂ

ਵਿਚ ਸਾਂਝੇ ਤੌਰ 'ਤੇ ਮੰਨੇ ਗਏ ਕਰਮ ਦੇ ਸਿਧਾਂਤ 'ਤੇ ਬਲ ਦਿੰਦੇ ਹਨ। ਕਰਮ ਮਨੁੱਖੀ ਜੀਵਨ ਦੀ ਗਤੀਸ਼ੀਲਤਾ ਲਈ ਬਹੁਤ ਜ਼ਰੂਰੀ ਹਨ। ਚੰਗੇ ਕਰਮ ਮਨੁੱਖ ਨੂੰ ਸੁਚਾਰੂ ਜੀਵਨ ਦੇ ਮਾਰਗ 'ਤੇ ਲੈ ਜਾਂਦੇ ਹਨ ਜਦਕਿ ਮੰਦੇ ਕਰਮ ਮਨੁੱਖ ਨੂੰ ਜੀਵਨ ਦੇ ਉਦੇਸ਼ ਤੋਂ ਭਟਕਾ ਦਿੰਦੇ ਹਨ। ਸੁਚਾਰੂ ਜੀਵਨ ਕੀ ਹੈ? ਅਤੇ ਇਸ ਦੀ ਪ੍ਰਾਪਤੀ ਲਈ ਕਿਹੜੇ ਕਰਮ ਜ਼ਰੂਰੀ ਹਨ? ਇਸ ਬਾਰੇ ਸਭ ਧਰਮ ਗ੍ਰੰਥਾਂ ਵਿਚ ਚਿੰਤਨ ਕਰਦੇ ਹੋਏ ਕਿਹਾ ਗਿਆ ਹੈ ਕਿ ਸੁਚਾਰੂ ਜੀਵਨ ਉਹ ਹੈ ਜਿਹੜਾ ਮਨੁੱਖ ਨੂੰ ਸਚਿਆਰੇ ਅਤੇ ਸਦਾਚਾਰੀ ਜੀਵਨ ਦਾ ਧਾਰਨੀ ਬਣਾਵੇ ਅਤੇ ਉਸ ਨੂੰ ਪ੍ਰਭੂ ਦੇ ਮਾਰਗ 'ਤੇ ਲੈ ਕੇ ਜਾਵੇ। ਮਨੁੱਖੀ ਮਨ ਹੰਸ ਅਤੇ ਕਾਂ ਬਿਰਤੀ ਦਾ ਧਾਰਨੀ ਹੈ। ਹੰਸ-ਬਿਰਤੀ ਉਸ ਨੂੰ ਸੁਚਾਰੂ ਜੀਵਨ ਵੱਲ ਕੇਂਦਰਿਤ ਕਰਦੀ ਹੈ ਅਤੇ ਕਾਂ-ਬਿਰਤੀ ਉਸ ਨੂੰ ਕਾਂਵਾਂਰੌਲੀ ਵਾਂਗ, ਆਪਣੇ ਤਕ ਸੀਮਿਤ ਕਰ ਕੇ, ਕੁਝ ਵੀ ਸਮਝਣ ਤੋਂ ਅਸਮਰੱਥ ਬਣਾਉਂਦੀ ਹੈ। ਧਰਮ-ਗ੍ਰੰਥ ਕਾਂ-ਬਿਰਤੀ ਤੋਂ ਬਚ ਕੇ ਹੰਸ-ਬਿਰਤੀ ਦਾ ਧਾਰਨੀ ਹੋਣ 'ਤੇ ਜ਼ੋਰ ਦਿੰਦੇ ਹਨ। ਹੰਸ-ਬਿਰਤੀ ਗੁਣੀ-ਜਨਾਂ ਦੀ ਸੰਗਤ ਵਿੱਚੋਂ ਸੰਜਮ, ਸੇਵਾ, ਨਿਮਰਤਾ, ਖ਼ਿਮਾ, ਪ੍ਰੇਮ, ਭਾਈਚਾਰਾ ਆਦਿ ਪੈਦਾ ਕਰਨ ਵਾਲੇ ਸਦਗੁਣ ਰੂਪੀ ਮੋਤੀ ਚੁਗਣ ਦਾ ਮਾਰਗ ਮਿਲਦਾ ਹੈ। ਮਨੁੱਖੀ ਮਨ ਔਗੁਣਾਂ ਵੱਲ ਛੇਤੀ ਅਤੇ ਵਧੇਰੇ ਆਕਰਸ਼ਿਤ ਹੁੰਦਾ ਹੈ ਅਤੇ ਸਾਰੀ ਉਮਰ ਕਾਂ-ਬਿਰਤੀ ਦਾ ਧਾਰਨੀ ਬਣਿਆ ਰਹਿੰਦਾ ਹੈ, ਧਰਮ-ਗ੍ਰੰਥ ਇਸ ਤੋਂ ਬਚਣ ਦਾ ਸੰਦੇਸ਼ ਦਿੰਦੇ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਮੁੱਚੀ ਬਾਣੀ ਮਨੁੱਖ ਨੂੰ ਸਦਾਚਾਰੀ ਜੀਵਨ ਦੀ ਪ੍ਰੇਰਨਾ ਕਰ ਕੇ ਉਸ ਨੂੰ ਸਚਿਆਰਾ ਬਣਾਉਣ ਦਾ ਕਾਰਜ ਕਰਦੀ ਹੈ। ਗੁਰੂ ਸਾਹਿਬਾਨ ਨੇ ਸਚਿਆਰੇ ਅਤੇ ਸਦਾਚਾਰੀ ਜੀਵਨ ਦੀ ਪ੍ਰੇਰਨਾ ਕਰਨ ਵਾਲੀ ਭਗਤ ਸਾਹਿਬਾਨ ਅਤੇ ਭੱਟ ਸਾਹਿਬਾਨ ਦੀ ਬਾਣੀ ਨੂੰ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਬਰਾਬਰ ਦਾ ਸਨਮਾਨਯੋਗ ਸਥਾਨ ਦਿੱਤਾ ਹੈ। ਬਾਬਾ ਫਰੀਦ ਜੀ ਉਨ੍ਹਾਂ ਮਹਾਂਪੁਰਖਾਂ ਵਿੱਚੋਂ ਇਕ ਹਨ ਜਿਹੜੇ ਸੁਚਾਰੂ ਮਨੁੱਖੀ ਜੀਵਨ 'ਤੇ ਜ਼ੋਰ ਦਿੰਦੇ ਹਨ। ਉਹ ਕਹਿੰਦੇ ਹਨ ਕਿ ਜੀਵਨ ਪ੍ਰਭੂ ਦੁਆਰਾ ਪ੍ਰਦਾਨ ਕੀਤੇ ਸਵਾਸਾਂ ਦੀ ਪੂੰਜੀ ਤਕ ਹੀ ਕਾਰਜ ਕਰਦਾ ਹੈ ਅਤੇ ਫਿਰ ਪ੍ਰਭੂ ਦੇ ਸਨਮੁਖ ਪੇਸ਼ ਹੋਣਾ ਪੈਂਦਾ ਹੈ। ਪ੍ਰਭੂ ਦੇ ਸਾਹਮਣੇ ਇਕੱਤਰ ਕੀਤੇ ਦੁਨਿਆਵੀ ਪਦਾਰਥ ਕਿਸੇ ਕੰਮ ਨਹੀਂ ਆਉਣੇ ਬਲਕਿ ਦੁਨਿਆਵੀ ਜੀਵਨ ਦੌਰਾਨ ਕੀਤੇ ਸ਼ੁਭ ਕਾਰਜਾਂ ਦੇ ਆਸਰੇ ਹੀ ਬਚਿਆ ਜਾ ਸਕਦਾ ਹੈ ਜਿਨ੍ਹਾਂ ਨੂੰ ਦ੍ਰਿੜ੍ਹ ਕਰਾਉਂਦੇ ਹੋਏ ਬਾਬਾ ਜੀ ਕਥਨ ਕਰਦੇ ਹਨ :

*ਸਾਢੇ ਤ੍ਰੈ ਮਣ ਦੇਹੁਰੀ ਚਲੈ ਪਾਣੀ ਅੰਨਿ॥*
*ਆਇਓ ਬੰਦਾ ਦੁਨੀ ਵਿਚਿ ਵਤਿ ਆਸੂਣੀ ਬੰਨ੍ਹਿ॥*
*ਮਲਕਲ ਮਉਤ ਜਾਂ ਆਵਸੀ ਸਭ ਦਰਵਾਜੇ ਭੰਨਿ॥*
*ਤਿਨ੍ਹਾ ਪਿਆਰਿਆ ਭਾਈਆਂ ਅਗੈ ਦਿਤਾ ਬੰਨ੍ਹਿ॥*
*ਵੇਖਹੁ ਬੰਦਾ ਚਲਿਆ ਚਹੁ ਜਣਿਆ ਦੈ ਕੰਨ੍ਹਿ॥*
*ਫਰੀਦਾ ਅਮਲ ਜਿ ਕੀਤੇ ਦੁਨੀ ਵਿਚਿ ਦਰਗਹ ਆਏ ਕੰਮਿ॥* *(ਪੰਨਾ ੧੩੮੩)*

ਬਾਬਾ ਫਰੀਦ ਜੀ ਆਪਣੀ ਸਾਰੀ ਬਾਣੀ ਵਿਚ ਸ਼ੁਭ ਅਮਲਾਂ 'ਤੇ ਜ਼ੋਰ ਦਿੰਦੇ ਹਨ ਕਿਉਂਕਿ ਅਜਿਹੇ ਅਮਲ ਹੀ ਇਕ ਪਾਸੇ ਸਮਾਜ ਵਿਚ ਮਨੁੱਖੀ ਭਾਈਚਾਰੇ ਦੀਆਂ ਤੰਦਾਂ ਨੂੰ ਮਜ਼ਬੂਤ ਕਰਦੇ ਹਨ ਅਤੇ ਦੂਜੇ ਪਾਸੇ ਅੱਲਾਹ ਦੀ ਦਰਗਾਹ ਵਿਚ ਸਹਾਈ ਹੋ ਕੇ ਸ਼ਰਮਿੰਦਾ ਹੋਣ ਤੋਂ ਬਚਾਉਂਦੇ ਹਨ। ਇਸਲਾਮਿਕ ਪਰੰਪਰਾ ਅਨੁਸਾਰ ਅੱਲਾਹ ਦੀ ਦਰਗਾਹ ਵਿਚ ਹਾਜ਼ਰ ਹੋਣ ਤੋਂ ਭਾਵ ਹੈ ਕਿ ਮਨੁੱਖੀ ਜੀਵਨ ਸਰੀਰ ਦੇ ਅੰਤ ਨਾਲ ਖਤਮ ਨਹੀਂ ਹੋ ਜਾਣਾ ਅਤੇ ਇਸ ਨੇ ਅੱਗੇ ਕਿਸੇ ਹੋਰ ਜਹਾਨ ਦਾ ਸਫ਼ਰ ਵੀ ਤੈਅ ਕਰਨਾ ਹੈ। ਅਗਲੇ ਜਹਾਨ ਵਿਚ ਆਉਣ ਵਾਲੀਆਂ ਔਕੜਾਂ ਤੋਂ ਸਚਿਆਰੇ ਅਤੇ ਸਦਾਚਾਰੀ ਜੀਵਨ ਦੇ ਧਾਰਨੀ ਮਨੁੱਖ ਹੀ ਬਚ ਸਕਣਗੇ, ਬਾਬਾ ਫਰੀਦ ਜੀ ਇਹ ਪ੍ਰੇਰਨਾ ਮਨੁੱਖ ਨੂੰ ਵਾਰ-ਵਾਰ ਕਰਦੇ ਹਨ। ਅਗਲਾ ਅਣਦਿੱਸਦਾ ਸੰਸਾਰ ਮਨੁੱਖ ਨੂੰ ਇਸ ਜੀਵਨ ਵਿਚ ਵੀ ਪ੍ਰਭਾਵਿਤ ਕਰਦਾ ਹੈ। ਮਨੁੱਖ ਨੂੰ ਇਹ ਪ੍ਰੇਰਨਾ ਵਾਰ-ਵਾਰ ਕੀਤੀ ਗਈ ਹੈ ਕਿ ਉਸ ਦੇ ਇਸ ਜੀਵਨ ਵਿਚਲੇ ਪ੍ਰਭੂ-ਮੁਖੀ ਅਮਲ ਹੀ ਉਸ ਨੂੰ ਅਗਲੇ ਜੀਵਨ ਦੀਆਂ ਦੁਸ਼ਵਾਰੀਆਂ ਤੋਂ ਬਚਾ ਸਕਦੇ ਹਨ:

*ਫਰੀਦਾ ਮਉਤੈ ਦਾ ਬੰਨਾ ਏਵੈ ਦਿਸੈ ਜਿਉ ਦਰੀਆਵੈ ਢਾਹਾ॥*
*ਅਗੈ ਦੋਜਕੁ ਤਪਿਆ ਸੁਣੀਐ ਹੂਲ ਪਵੈ ਕਾਹਾਹਾ॥*
*ਇਕਨਾ ਨੋ ਸਭ ਸੋਝੀ ਆਈ ਇਕਿ ਫਿਰਦੇ ਵੇਪਰਵਾਹਾ॥*
*ਅਮਲ ਜਿ ਕੀਤਿਆ ਦੁਨੀ ਵਿਚਿ ਸੇ ਦਰਗਹ ਓਗਾਹਾ॥*

*(ਪੰਨਾ ੧੩੮੩)*

ਅਕਾਲ ਪੁਰਖ ਸਭ ਜਹਾਨਾਂ ਦਾ ਮਾਲਕ ਹੈ ਅਤੇ ਉਹ ਮਨੁੱਖ ਨੂੰ ਕਿਸੇ ਵੀ ਔਕੜ ਤੋਂ ਬਚਾਉਣ ਦੇ ਸਮਰੱਥ ਹੈ। ਬਾਬਾ ਫਰੀਦ ਜੀ ਮਨੁੱਖ ਨੂੰ ਪ੍ਰਭੂ ਦੀ ਬੰਦਗੀ ਕਰਨ 'ਤੇ ਜ਼ੋਰ ਦਿੰਦੇ ਹਨ। ਉਹ ਇਹ ਮੰਨਦੇ ਹਨ ਕਿ ਜਿਹੜੇ ਸੰਸਕਾਰ ਬਚਪਨ ਤੋਂ ਹੀ ਮਨ ਵਿਚ ਦ੍ਰਿੜ੍ਹ ਹੋ ਜਾਣ, ਸਾਰੀ ਉਮਰ ਮਨੁੱਖ ਉਨ੍ਹਾਂ ਵਿਚ ਹੀ ਜਕੜਿਆ ਰਹਿੰਦਾ ਹੈ। ਉਹ ਕਹਿੰਦੇ ਹਨ ਕਿ ਏਸੇ ਕਰ ਕੇ ਜੇਕਰ ਪ੍ਰਭੂ-ਬੰਦਗੀ ਦਾ ਮਾਰਗ ਬਚਪਨ ਵਿਚ ਹੀ ਧਾਰਨ ਨਹੀਂ ਕੀਤਾ ਤਾਂ ਉਮਰ ਦੇ ਇਕ ਪੜਾਉ ਤੋਂ ਬਾਅਦ ਉਸ 'ਤੇ ਚੱਲਣਾ ਜੇਕਰ ਅਸੰਭਵ ਨਹੀਂ ਤਾਂ ਔਖਾ ਜ਼ਰੂਰ ਹੋ ਜਾਂਦਾ ਹੈ। ਬਾਬਾ ਜੀ ਜੀਵਨ ਦੇ ਅਰੰਭ ਤੋਂ ਹੀ ਮਨੁੱਖ ਨੂੰ ਪ੍ਰਭੂ-ਬੰਦਗੀ ਦਾ ਮਾਰਗ ਧਾਰਨ ਕਰਨ 'ਤੇ ਜ਼ੋਰ ਦਿੰਦੇ ਹੋਏ ਕਹਿੰਦੇ ਹਨ :

*ਫਰੀਦਾ ਕਾਲੀਂ ਜਿਨੀ ਨ ਰਾਵਿਆ ਧਉਲੀ ਰਾਵੈ ਕੋਇ॥*
*ਕਰਿ ਸਾਂਈ ਸਿਉ ਪਿਰਹੜੀ ਰੰਗੁ ਨਵੇਲਾ ਹੋਇ॥*

*(ਪੰਨਾ ੧੩੭੮)*

ਪਰਮਾਤਮਾ ਨੇ ਸ੍ਰਿਸ਼ਟੀ ਵਿਚ ਬਹੁਤ ਕੁਝ ਪੈਦਾ ਕੀਤਾ ਹੈ, ਅਥਾਹ ਖ਼ਜ਼ਾਨਿਆਂ ਦੇ ਭੰਡਾਰ ਇਸ ਵਿਚ ਛੁਪੇ ਹੋਏ ਹਨ। ਕਿਆਮਤ ਦੇ ਦਿਨ ਤਕ ਮਨੁੱਖ ਇਨ੍ਹਾਂ ਰਾਹੀਂ ਗੁਜ਼ਰਾਨ ਕਰ ਸਕਦਾ ਹੈ। ਬਾਬਾ ਜੀ ਇਨ੍ਹਾਂ ਦੀ ਵਰਤੋਂ ਸੰਜਮ ਨਾਲ ਕਰਨ ਦੀ ਸਲਾਹ ਦਿੰਦੇ ਹਨ। ਉਹ ਕਹਿੰਦੇ ਹਨ ਕਿ ਮਨੁੱਖ ਨੇ ਦੁਨਿਆਵੀ ਨਿਵਾਸ ਦੌਰਾਨ ਇਨ੍ਹਾਂ ਕੁਦਰਤੀ

ਖ਼ਜ਼ਾਨਿਆਂ ਦੀ ਵਰਤੋਂ ਕਰਨੀ ਹੈ ਪਰ ਇਨ੍ਹਾਂ ਨਾਲ ਚਿੱਤ ਨਹੀਂ ਲਾਉਣਾ ਕਿਉਂਕਿ ਦੁਨਿਆਵੀ ਵਸਤਾਂ ਵੱਲ ਵਧੇਰੇ ਖਿੱਚ ਮਨੁੱਖ ਨੂੰ ਭਟਕਣ ਵਿਚ ਪਾ ਕੇ ਉਸ ਨੂੰ ਅੱਲਾਹ ਦੀ ਬੰਦਗੀ ਤੋਂ ਰੋਕ ਦਿੰਦੀ ਹੈ। ਬਾਬਾ ਜੀ ਦੁਨਿਆਵੀ ਵਸਤਾਂ ਦੀ ਤੁਲਨਾ ਜ਼ਹਿਰੀਲੀਆਂ ਗੰਦਲਾਂ ਨਾਲ ਕਰਦੇ ਹਨ ਜਿਹੜੀਆਂ ਕਦੇ ਵੀ ਅੰਮ੍ਰਿਤ ਨਹੀਂ ਬਣ ਸਕਦੀਆਂ, ਭਾਵ ਇਹ ਨਾਸ਼ਵਾਨ ਵਸਤਾਂ ਸਦੀਵੀ ਨਹੀਂ ਹਨ ਅਤੇ ਇਹ ਕਦੇ ਵੀ ਨਾਲ ਨਹੀਂ ਨਿਭਦੀਆਂ। ਇਨ੍ਹਾਂ ਵਸਤਾਂ ਵੱਲ ਧਿਆਨ ਲਾਉਣ ਨੂੰ ਉਹ ਕੂੜਾ ਸੌਦਾ ਸਮਝਦੇ ਹਨ। ਦੁਨਿਆਵੀ ਵਸਤਾਂ ਮਨੁੱਖੀ ਜੀਵਨ ਵਿਚ ਜੜ੍ਹ ਰੂਪੀ ਭਾਵਨਾ ਪੈਦਾ ਕਰਦੀਆਂ ਹਨ ਕਿਉਂਕਿ ਇਨ੍ਹਾਂ ਦੇ ਵਿੱਸਰ ਜਾਣ ਨਾਲ ਦੁੱਖ ਪੈਦਾ ਹੁੰਦਾ ਹੈ। ਦੁਨਿਆਵੀ ਵਸਤਾਂ ਕਿਆਮਤ ਦੇ ਦਿਨ ਤਕ ਸਦੀਵੀ ਰਹਿੰਦੀਆਂ ਹਨ, ਕੇਵਲ ਰੂਪ ਪਰਿਵਰਤਨ ਕਰ ਕੇ ਮਨੁੱਖ ਨੂੰ ਆਪਣੇ ਵੱਲ ਖਿੱਚਦੀਆਂ ਹਨ। ਬਾਬਾ ਜੀ ਇਨ੍ਹਾਂ ਤੋਂ ਪ੍ਰਭਾਵ-ਮੁਕਤ ਹੋਣ ਦੀ ਪ੍ਰੇਰਨਾ ਕਰਦੇ ਹਨ। ਇਨ੍ਹਾਂ ਤੋਂ ਮੁਕਤ ਹੋਣ ਦਾ ਮਾਰਗ ਅੱਲਾਹ ਦੀ ਨਦਰ ਨਾਲ ਪ੍ਰਾਪਤ ਹੁੰਦਾ ਹੈ। ਦੁਨਿਆਵੀ ਜੀਵਨ ਦੇ ਦੁੱਖਾਂ ਦੀ ਨਦੀ ਵਿਚ ਉਹੀ ਬੇੜੀ ਡੁੱਬਣ ਤੋਂ ਬਚ ਸਕਦੀ ਹੈ ਜਿਸ ਦਾ ਮਲਾਹ ਚੇਤੰਨ ਹੁੰਦਾ ਹੈ:

*ਲੰਮੀ ਲੰਮੀ ਨਦੀ ਵਹੈ ਕੰਧੀ ਕੇਰੈ ਹੇਤਿ॥*
*ਬੇੜੇ ਨੋ ਕਪਰੁ ਕਿਆ ਕਰੇ ਜੇ ਪਾਤਣ ਰਹੈ ਸੁਚੇਤਿ॥* *(ਪੰਨਾ ੧੩੮੨)*

ਬਾਬਾ ਫਰੀਦ ਜੀ ਮਨੁੱਖ ਨੂੰ ਅੰਤਰਮਨ ਨਾਲ ਸੰਵਾਦ ਪੈਦਾ ਕਰ ਕੇ ਗੁਣ-ਔਗੁਣ ਦਾ ਲੇਖਾ-ਜੋਖਾ ਕਰਨ ਦੀ ਪ੍ਰੇਰਨਾ ਦਿੰਦੇ ਹਨ। ਮਨ ਨਾਲ ਕੀਤਾ ਗਿਆ ਸੰਵਾਦ ਮਨੁੱਖ ਨੂੰ ਬਾਹਰੀ ਦੁਨੀਆਂ ਵਿਚ ਕੀਤੇ ਜਾਣ ਵਾਲੇ ਅਸ਼ੁੱਭ ਕੰਮਾਂ ਤੋਂ ਰੋਕਦਾ ਹੈ ਅਤੇ ਮਨ ਵਿਚ ਹਉਮੈ ਪੈਦਾ ਨਹੀਂ ਹੋਣ ਦਿੰਦਾ। ਹਉਮੈ ਸਭ ਦੁੱਖਾਂ ਦਾ ਕਾਰਨ ਅਤੇ ਦੀਰਘ ਰੋਗ ਮੰਨੀ ਗਈ ਹੈ ਜਿਸ ਦੇ ਮਨ 'ਤੇ ਭਾਰੂ ਹੋਣ ਨਾਲ ਵਾਦ-ਵਿਵਾਦ ਪੈਦਾ ਹੁੰਦਾ ਹੈ, ਮਨੁੱਖ ਕਿਸੇ ਨਾ ਕਿਸੇ ਝਗੜੇ ਵਿਚ ਪਿਆ ਰਹਿੰਦਾ ਹੈ, ਨਫ਼ਰਤ ਫੈਲਦੀ ਹੈ ਅਤੇ ਦੁੱਖ-ਕਲੇਸ਼ ਜਨਮ ਲੈਂਦੇ ਹਨ। ਇਸ ਤੋਂ ਬਚਣ ਵਾਲੇ ਮਨੁੱਖ ਦੇ ਮਨ ਵਿਚ ਹੀ ਨਿਮਰਤਾ, ਖ਼ਿਮਾ ਅਤੇ ਸਹਿਜ ਆਦਿ ਸਦਗੁਣ ਪੈਦਾ ਹੁੰਦੇ ਹਨ ਜਿਹੜੇ ਕਿ ਇਸ ਛੋਟੇ ਜਿਹੇ ਜੀਵਨ ਵਿਚ ਪ੍ਰਭੂ-ਪ੍ਰਾਪਤੀ ਲਈ ਸਹਾਈ ਹੁੰਦੇ ਹਨ:

*ਫਰੀਦਾ ਜੇ ਜਾਣਾ ਤਿਲ ਥੋੜੜੇ ਸੰਮਲਿ ਬੁਕੁ ਭਰੀ॥*
*ਜੇ ਜਾਣਾ ਸਹੁ ਨੰਢੜਾ ਤਾਂ ਥੋੜਾ ਮਾਣੁ ਕਰੀ॥* *(ਪੰਨਾ ੧੩੭੮)*

ਪ੍ਰਭੂ-ਪ੍ਰਾਪਤੀ ਦੇ ਮਾਰਗ 'ਤੇ ਚੱਲਣ ਅਤੇ ਉਸ ਪ੍ਰਤੀ ਖਿੱਚ ਪੈਦਾ ਕਰਨ ਲਈ ਬਾਬਾ ਫਰੀਦ ਜੀ ਬਿਰਹਾ ਪੈਦਾ ਕਰਨ 'ਤੇ ਜ਼ੋਰ ਦਿੰਦੇ ਹਨ। ਬਿਰਹਾ ਨੂੰ ਪੰਜਾਬੀ ਦੇ ਕਾਵਿ ਰੂਪ ਵਜੋਂ ਵਰਤਿਆ ਜਾਂਦਾ ਹੈ। ਇਹ ਇਕ ਅਜਿਹੀ ਅਵਸਥਾ ਹੈ ਜਿਹੜੀ ਆਪਣੇ ਪ੍ਰੀਤਮ ਦੇ ਪਿਆਰ ਦੀ ਖਿੱਚ ਪੈਦਾ ਕਰਦੀ ਹੈ। ਸਾਲ ਦੇ ਬਾਰ੍ਹਾਂ ਮਹੀਨਿਆਂ ਵਿੱਚੋਂ ਗਿਆਰਾਂ ਵਿਛੋੜੇ ਦੇ ਅਤੇ ਇਕ ਮਿਲਾਪ ਦਾ ਮਹੀਨਾ ਹੁੰਦਾ ਹੈ। ਕਵੀ ਆਪਣੀ ਰਚਨਾ ਵਿਚ ਪਹਿਲਾਂ ਪ੍ਰੇਮਿਕਾ ਦੇ ਮਨ ਵਿਚ ਆਪਣੇ ਪ੍ਰੇਮੀ ਪ੍ਰਤੀ ਬਿਰਹਾ ਦੀ ਅਗਨੀ

ਉਤਪੰਨ ਕਰਦਾ ਹੈ ਜਿਹੜੀ ਕਿ ਮਿਲਾਪ ਉਪਰੰਤ ਸੁਖਦਾਈ ਅਤੇ ਸ਼ਾਂਤ ਹੁੰਦੀ ਹੈ। ਬਾਬਾ ਫਰੀਦ ਜੀ ਪ੍ਰਭੂ ਦੀ ਬੰਦਗੀ ਲਈ ਬਿਰਹਾ ਦੀ ਅਗਨੀ ਨੂੰ ਮਨ ਵਿਚ ਉਤਪੰਨ ਹੋਣ ਨੂੰ ਸ਼ੁਭ ਮੰਨਦੇ ਹਨ। ਲੋਹੇ ਨੂੰ ਲੋਹੇ ਨਾਲ ਜੋੜਨਾ ਹੋਵੇ ਤਾਂ ਅਗਨੀ ਦੀ ਲੋੜ ਪੈਂਦੀ ਹੈ। ਸਮਾਂ ਪਾ ਕੇ ਮਨ ਵਿਚ ਪੈਦਾ ਹੋਏ ਸੰਸਕਾਰ ਅਤੇ ਵਿਕਾਰ ਲੋਹੇ ਵਾਂਗ ਗੂੜ੍ਹ ਹੋ ਜਾਂਦੇ ਹਨ। ਮਨ ਤੋਂ ਵਿਕਾਰਾਂ ਦੀ ਮੈਲ ਲਾਹੁਣ ਲਈ ਅਕਾਲ ਪੁਰਖ ਦੀ ਬੰਦਗੀ ਦੀ ਲੋੜ ਪੈਂਦੀ ਹੈ। ਅਕਾਲ ਪੁਰਖ ਦੀ ਬੰਦਗੀ ਮਨ ਵਿਚ ਵਿਕਾਰਾਂ ਦੇ ਪ੍ਰਭਾਵ ਨਾਲ ਪੈਦਾ ਹੋਏ ਟੋਏ- ਟਿੱਬੇ ਢਾਹ ਕੇ ਉਸ ਨੂੰ ਸਿੱਧਾ-ਪੱਧਰਾ ਕਰਦੀ ਹੈ ਜਿਸ ਨਾਲ ਮਨ ਸਹਿਜ ਵਿਚ ਆ ਟਿਕਦਾ ਹੈ ਅਤੇ ਦੁਨਿਆਵੀ ਪਦਾਰਥਾਂ ਵਿਚ ਭਟਕਣ ਤੋਂ ਸ਼ਾਂਤ ਹੋ ਜਾਂਦਾ ਹੈ। ਇਸ ਕਰ ਕੇ ਬਾਬਾ ਫਰੀਦ ਜੀ ਪ੍ਰਭੂ ਦੀ ਬੰਦਗੀ ਵੱਲ ਮੁੜਨ ਦੀ ਪ੍ਰੇਰਨਾ ਕਰਦੇ ਹਨ। ਪ੍ਰਭੂ ਦੀ ਬੰਦਗੀ ਔਖਾ ਕਾਰਜ ਹੈ ਅਤੇ ਇਹ ਹਰ ਕਿਸੇ ਦੇ ਵੱਸ ਦੀ ਗੱਲ ਵੀ ਨਹੀਂ ਹੁੰਦੀ ਪਰ ਫਿਰ ਵੀ ਬਾਬਾ ਜੀ ਹਰ ਇਕ ਮਨੁੱਖ ਨੂੰ ਸੱਚ ਦੇ ਮਾਰਗ ਤੇ ਚੱਲਣ ਦੀ ਤਾਕੀਦ ਕਰਦੇ ਹਨ। ਇਸ ਮਾਰਗ 'ਤੇ ਚੱਲਣ ਲਈ ਉਹ ਬਿਰਹਾ ਰੂਪੀ ਅਗਨੀ ਪੈਦਾ ਕਰਨ 'ਤੇ ਜ਼ੋਰ ਦਿੰਦੇ ਹੋਏ ਕਹਿੰਦੇ ਹਨ :

*ਬਿਰਹਾ ਬਿਰਹਾ ਆਖੀਐ ਬਿਰਹਾ ਤੂ ਸੁਲਤਾਨੁ॥*
*ਫਰੀਦਾ ਜਿਤੁ ਤਨਿ ਬਿਰਹੁ ਨ ਊਪਜੈ ਸੋ ਤਨੁ ਜਾਣੁ ਮਸਾਨੁ॥ (ਪੰਨਾ ੧੩੭੯)*

ਪਰਮਾਤਮਾ ਨਾਲ ਪ੍ਰੇਮ ਪੈਦਾ ਕਰਨ ਲਈ ਕਿਸ ਤਰ੍ਹਾਂ ਦੀ ਬਿਰਹਾ ਰੂਪੀ ਅਗਨੀ (ਤੜਪ) ਪੈਦਾ ਹੋਣੀ ਚਾਹੀਦੀ ਹੈ ਉਸ ਨੂੰ ਉਹ 'ਭਿਜਉ ਸਿਜਉ ਕੰਬਲੀ', 'ਅਜੁ ਨ ਸੁਤੀ ਕੰਤ ਸਿਉ' ਆਦਿ ਰੋਜ਼ਾਨਾ ਜੀਵਨ ਦੀਆਂ ਮਿਸਾਲਾਂ ਰਾਹੀਂ ਪ੍ਰਗਟ ਕਰਦੇ ਹਨ।

ਪਰਮਾਤਮਾ ਦੀ ਬੰਦਗੀ ਕਰਨ ਲਈ ਕਿਹੜਾ ਮਾਰਗ ਸਹੀ ਹੈ, ਉਸ ਦਾ ਜ਼ਿਕਰ ਬਾਬਾ ਜੀ ਬਾਖੂਬੀ ਕਰਦੇ ਹਨ। ਬਾਬਾ ਜੀ ਦੇ ਸਮੇਂ ਪ੍ਰਭੂ-ਬੰਦਗੀ ਦੇ ਜਿਹੜੇ ਤਰੀਕੇ ਪ੍ਰਚਲਿਤ ਸਨ, ਉਨ੍ਹਾਂ ਨੂੰ ਉਹ ਰੱਦ ਕਰਦੇ ਹਨ। ਪ੍ਰਭੂ ਦੀ ਪ੍ਰਾਪਤੀ ਲਈ ਗ੍ਰਿਹਸਤੀ ਜੀਵਨ ਤੋਂ ਸੰਨਿਆਸ ਲੈ ਕੇ ਜੰਗਲਾਂ ਵਿਚ ਚਲੇ ਜਾਣਾ, ਤਨ ਤਪਾਉਣਾ, ਧੂਣੀ ਲਾਉਣੀ, ਜੋਗੀਆਂ ਵਾਂਗ ਕਠੋਰ ਤਪ ਕਰਨੇ ਆਦਿ ਸਾਧਨਾਂ ਨੂੰ ਨਕਾਰਦੇ ਹੋਏ ਉਹ ਕਹਿੰਦੇ ਹਨ:

*ਫਰੀਦਾ ਜੰਗਲੁ ਜੰਗਲੁ ਕਿਆ ਭਵਹਿ ਵਣਿ ਕੰਡਾ ਮੋੜੇਹਿ॥*
*ਵਸੀ ਰਬੁ ਹਿਆਲੀਐ ਜੰਗਲੁ ਕਿਆ ਢੂਢੇਹਿ॥ (ਪੰਨਾ ੧੩੭੮)*

ਗ੍ਰਿਹਸਤੀ ਜੀਵਨ ਦੌਰਾਨ ਅੱਲਾਹ ਨਾਲ ਪ੍ਰੇਮ ਪੈਦਾ ਕਰਨ ਦਾ ਤਰੀਕਾ ਦੱਸਦੇ ਹੋਏ ਬਾਬਾ ਫਰੀਦ ਜੀ ਕਹਿੰਦੇ ਹਨ:

*ਫਰੀਦਾ ਥੀਉ ਪਵਾਹੀ ਦਭੁ॥ ਜੇ ਸਾਂਈ ਲੋੜਹਿ ਸਭੁ॥*
*ਇਕੁ ਛਿਜਹਿ ਬਿਆ ਲਤਾੜੀਅਹਿ॥ ਤਾਂ ਸਾਈ ਦੈ ਦਰਿ ਵਾੜੀਅਹਿ॥*
*(ਪੰਨਾ ੧੩੭੮)*

ਦੁਨਿਆਵੀ ਜੀਵਨ ਦੌਰਾਨ ਮਨੁੱਖ ਨੇ ਆਪਣੀ ਹੋਂਦ ਨੂੰ ਕਾਇਮ ਰੱਖਣਾ ਹੈ ਅਤੇ ਇਸ ਦੇ ਨਾਲ ਇਹ ਵੀ ਜ਼ਰੂਰੀ ਹੈ ਕਿ ਉਸ ਨੇ ਹੋਰਨਾਂ ਮਨੁੱਖਾਂ ਨਾਲ ਜੀਵਨ ਵੀ ਬਸਰ

ਕਰਨਾ ਹੈ। ਬਾਬਾ ਫਰੀਦ ਜੀ ਮਨੁੱਖ ਨੂੰ ਸਮਾਜ ਵਿਚ ਅਜਿਹੀ ਹਸਤੀ ਕਾਇਮ ਕਰਨ ’ਤੇ ਜ਼ੋਰ ਦਿੰਦੇ ਹਨ ਜਿਸ ਨਾਲ ਦੂਜੇ ਮਨੁੱਖਾਂ ਦੇ ਮਨ ਨੂੰ ਚੋਟ ਨਾ ਪਹੁੰਚੇ ਅਤੇ ਪ੍ਰਭੂ-ਮਿਲਾਪ ਦੇ ਜੀਵਨ-ਉਦੇਸ਼ ਦੀ ਪ੍ਰਾਪਤੀ ਵੀ ਹੋ ਜਾਵੇ। ਮਨੁੱਖ ਸਾਰੀ ਉਮਰ ਸਵਾਲਾਂ-ਜਵਾਬਾਂ ਵਿਚ ਘਿਰਿਆ ਰਹਿੰਦਾ ਹੈ। ਬਾਬਾ ਜੀ ਆਪਣੀ ਗੱਲ ਦ੍ਰਿੜ੍ਹ ਕਰਾਉਣ ਲਈ ਇਸੇ ਵਿਧੀ ਦਾ ਸਹਾਰਾ ਲੈਂਦੇ ਹਨ। ਪ੍ਰਭੂ ਨੂੰ ਵੱਸ ਵਿਚ ਕਰਨ ਲਈ ਕਿਹੜੇ ਗੁਣ ਧਾਰਨ ਕੀਤੇ ਜਾਣ? ਇਹ ਗੱਲ ਉਜਾਗਰ ਕਰਨ ਲਈ ਉਹ ਆਪ ਹੀ ਆਪਣੇ ਮਨ ਤੋਂ ਪੁੱਛਦੇ ਹਨ :

*ਕਵਣੁ ਸੁ ਅਖਰੁ ਕਵਣੁ ਗੁਣੁ ਕਵਣੁ ਸੁ ਮਣੀਆ ਮੰਤੁ॥*
*ਕਵਣੁ ਸੁ ਵੇਸੋ ਹਉ ਕਰੀ ਜਿਤੁ ਵਸਿ ਆਵੈ ਕੰਤੁ॥* *(ਪੰਨਾ ੧੩੮੪)*

ਇਸ ਸਵਾਲ ਦਾ ਜਵਾਬ ਵੀ ਆਪ ਹੀ ਦਿੰਦੇ ਹੋਏ ਉਹ ਆਖਦੇ ਹਨ ਕਿ ਜੇਕਰ ਮਨੁੱਖ ਸਦਾਚਾਰਕ ਗੁਣਾਂ ਨੂੰ ਧਾਰਨ ਕਰੇ ਤਾਂ ਕੰਤ (ਪ੍ਰਭੂ) ਵੱਸ ਵਿਚ ਆ ਸਕਦਾ ਹੈ। ਇਹ ਸਦਾਚਾਰਕ ਗੁਣ ਕਿਹੜੇ ਹਨ, ਉਨ੍ਹਾਂ ਦਾ ਵਿਖਿਆਨ ਕਰਦੇ ਹੋਏ ਉਹ ਦੱਸਦੇ ਹਨ:

*ਨਿਵਣੁ ਸੁ ਅਖਰੁ ਖਵਣੁ ਗੁਣੁ ਜਿਹਬਾ ਮਣੀਆ ਮੰਤੁ॥*
*ਏ ਤ੍ਰੈ ਭੈਣੇ ਵੇਸ ਕਰਿ ਤਾਂ ਵਸਿ ਆਵੀ ਕੰਤੁ॥* *(ਪੰਨਾ ੧੩੮੪)*

ਗ੍ਰਿਹਸਤੀ ਜੀਵਨ ਦਾ ਅਨੰਦ ਮਾਣਦੇ ਹੋਏ ਅੱਲਾਹ ਦੀ ਬੰਦਗੀ ਵਿਚ ਚਿੱਤ ਲਾਉਣਾ ਭਾਵੇਂ ਕਈ ਵਾਰ ਔਖਾ ਜਾਪਦਾ ਹੈ ਪਰ ਇਹ ਅਸੰਭਵ ਨਹੀਂ ਹੁੰਦਾ। ਗ੍ਰਿਹਸਤੀ ਜੀਵਨ ਦੌਰਾਨ ਦੁਨਿਆਵੀ ਪਦਾਰਥਾਂ ਵਿਚ ਖਚਿਤ ਹੋਣ ਤੋਂ ਬਚਣਾ ਵੱਡਾ ਕਾਰਜ ਹੈ। ਬਾਬਾ ਜੀ ਕਹਿੰਦੇ ਹਨ ਕਿ ਜਿਹੜੇ ਦੁਨਿਆਵੀ ਪਦਾਰਥਾਂ ਵਿਚ ਖਚਿਤ ਹੋ ਕੇ ਪ੍ਰਭੂ ਨੂੰ ਭੁੱਲ ਗਏ ਉਨ੍ਹਾਂ ਦਾ ਜੀਵਨ ਸੁੱਕੇ ਹੋਏ ਫੁੱਲਾਂ ਦੀ ਤਰ੍ਹਾਂ ਹੋ ਜਾਂਦਾ ਹੈ। ਅਜਿਹੇ ਮਨੁੱਖ ਦੁਨਿਆਵੀ ਪਦਾਰਥਾਂ ਨੂੰ ਇਕੱਤਰ ਕਰਦੇ-ਕਰਦੇ ਕੇਵਲ ਆਪਣੇ ਆਪ ਤਕ ਹੀ ਸੀਮਿਤ ਹੋ ਜਾਂਦੇ ਹਨ ਅਤੇ ਇਕੱਤਰ ਕੀਤੇ ਪਦਾਰਥਾਂ ਦੀ ਬਹੁਲਤਾ ਕਾਰਨ ਮਨ ਵਿਚ ਦਿਨੋ-ਦਿਨ ਹੰਕਾਰ ਵਧਦਾ ਜਾਂਦਾ ਹੈ ਜਿਸ ਨਾਲ ਉਹ ਦੂਜੇ ਦੁਨਿਆਵੀ ਜੀਵਾਂ ਨਾਲੋਂ ਟੁੱਟ ਜਾਂਦੇ ਹਨ ਅਤੇ ਅਖੀਰ ਇਕੱਲੇ ਰਹਿ ਜਾਂਦੇ ਹਨ। ਇਕੱਲਤਾ ਵਿਚ ਆਪਣੇ ਜੀਵਨ ਦਾ ਲੇਖਾ-ਜੋਖਾ ਕਰਦੇ ਹੋਏ ਵੇਖਦੇ ਹਨ ਕਿ ਜਿਨ੍ਹਾਂ ਦੀ ਖਾਤਰ ਦੁਨਿਆਵੀ ਪਦਾਰਥ ਇਕੱਤਰ ਕੀਤੇ ਸਨ ਉਹ ਸਾਥ ਛੱਡ ਗਏ ਹਨ ਅਤੇ ਹੁਣ ਇਕੱਲੇਪਨ ਵਿਚ ਝੁਰਦੇ ਦਿਖਾਈ ਦਿੰਦੇ ਹਨ ਅਤੇ ਅਖੀਰ ਸੁੱਕੇ ਫੁੱਲਾਂ ਵਾਂਗ ਧਰਤੀ ’ਤੇ ਆ ਡਿੱਗਦੇ ਹਨ, ਅਜਿਹੇ ਫੁੱਲਾਂ ਵਿਚ ਨਾ ਤਾਂ ਸੁਗੰਧੀ ਬਾਕੀ ਰਹਿੰਦੀ ਹੈ ਅਤੇ ਨਾ ਹੀ ਉਹ ਕਿਸੇ ਹੋਰ ਕੰਮ ਆ ਸਕਦੇ ਹਨ।

ਬਾਬਾ ਫਰੀਦ ਜੀ ਦੇ ਸਮੇਂ ਸਮਾਜ ਜਾਤ-ਪਾਤ, ਊਚ-ਨੀਚ, ਵਰਣ-ਵੰਡ, ਆਸ਼ਰਮ-ਵਿਵਸਥਾ ਆਦਿ ਵਿਚ ਵੰਡਿਆ ਹੋਇਆ ਸੀ, ਭੇਦਭਾਵ ਪੈਦਾ ਹੋ ਜਾਣ ਕਾਰਨ ਸਮਾਜ ਦੇ ਵਿਕਾਸ ਵਿਚ ਰੁਕਾਵਟ ਪੈਦਾ ਹੋ ਰਹੀ ਸੀ। ਅਜੋਕੇ ਯੁੱਗ ਵਿਚ ਪੈਦਾ

ਹੋਈ ਆਰਥਿਕ ਉੱਨਤੀ ਨੇ ਸਮਾਜ ਦੇ ਕੁਝ ਪ੍ਰਤੀਮਾਨਾਂ ਨੂੰ ਬਦਲਣ ਵਿਚ ਮਹੱਤਵਪੂਰਨ ਯੋਗਦਾਨ ਪਾਇਆ ਹੈ। ਸਮਾਜ ਵਿਚ ਔਰਤਾਂ ਦੀ ਸਥਿਤੀ ਵਿਚ ਪਹਿਲਾਂ ਨਾਲੋਂ ਕਾਫ਼ੀ ਸੁਧਾਰ ਹੋਇਆ ਹੈ, ਵਰਣ-ਵੰਡ ਅਤੇ ਆਸ਼ਰਮ-ਵਿਵਸਥਾ ਨੂੰ ਢਾਹ ਲੱਗੀ ਹੈ, ਕੁਝ ਹੱਦ ਤਕ ਜਾਤ-ਪਾਤ ਦੀ ਭਾਵਨਾ ਨੂੰ ਵੀ ਖੋਰਾ ਲੱਗਿਆ ਹੈ। ਆਰਥਿਕ ਸੁਖਾਂ ਦੇ ਪ੍ਰਭਾਵ ਕਾਰਨ ਬਹੁਤ ਸਾਰੀਆਂ ਤਬਦੀਲੀਆਂ ਸਮਾਜ ਵਿਚ ਵੇਖਣ ਨੂੰ ਮਿਲਦੀਆਂ ਹਨ ਪਰ ਭੇਦਭਾਵ ਦੀ ਨੀਤੀ ਹਾਲੇ ਵੀ ਉਨੀ ਹੀ ਮਜ਼ਬੂਤ ਹੈ ਜਿੰਨੀ ਬਾਬਾ ਜੀ ਦੇ ਸਮੇਂ ਵੇਖਣ ਨੂੰ ਮਿਲਦੀ ਹੈ। ਬਾਬਾ ਜੀ ਨਿਰੰਤਰ ਇਹ ਯਤਨ ਕਰਦੇ ਰਹੇ ਕਿ ਸਮੁੱਚੀ ਮਨੁੱਖਤਾ ਭੇਦਭਾਵ ਤੋਂ ਮੁਕਤ ਹੋ ਕੇ ਅੱਲਾਹ ਦੀ ਬੰਦਗੀ ਵਿਚ ਲੱਗੇ। ਉਹ ਜਾਣਦੇ ਸਨ ਕਿ ਅੱਲਾਹ ਦੀ ਬੰਦਗੀ ਵੀ ਉਹੀ ਮਨੁੱਖ ਕਰ ਸਕਦੇ ਹਨ ਜਿਹੜੇ ਸੱਚ ਨਾਲ ਜੁੜੇ ਹੋਏ ਹਨ ਅਤੇ ਸਮੁੱਚੀ ਮਨੁੱਖਤਾ ਵਿਚ ਉਸੇ ਪਰਮਸਤਿ ਦੀ ਹੋਂਦ ਨੂੰ ਵੇਖਦੇ ਅਤੇ ਪ੍ਰਵਾਨ ਕਰਦੇ ਹਨ। ਬਾਬਾ ਜੀ ਅੱਲਾਹ ਦੀ ਬੰਦਗੀ ਦੇ ਮਾਰਗ 'ਤੇ ਚੱਲਣ ਲਈ ਅੱਲਾਹ ਦੇ ਬੰਦਿਆਂ ਪ੍ਰਤੀ ਨਿਮਰਤਾ, ਖ਼ਿਮਾ, ਸਹਿਜ ਆਦਿ ਸਦਗੁਣ ਧਾਰਨ ਕਰਨ ਦੀ ਪ੍ਰੇਰਨਾ ਕਰਦੇ ਹੋਏ ਕਹਿੰਦੇ ਹਨ:

*ਇਕੁ ਫਿਕਾ ਨ ਗਾਲਾਇ ਸਭਨਾ ਮੈ ਸਚਾ ਧਣੀ॥*
*ਹਿਆਉ ਨ ਕੈਹੀ ਠਾਹਿ ਮਾਣਕ ਸਭ ਅਮੋਲਵੇ॥*
*ਸਭਨਾ ਮਨ ਮਾਣਿਕ ਠਾਹਣੁ ਮੂਲਿ ਮਚਾਂਗਵਾ॥*
*ਜੇ ਤਉ ਪਿਰੀਆ ਦੀ ਸਿਕ ਹਿਆਉ ਨ ਠਾਹੇ ਕਹੀ ਦਾ॥* *(ਪੰਨਾ ੧੩੮੪)*

ਭਾਰਤੀ ਅਤੇ ਪੱਛਮੀ ਏਸ਼ੀਆ ਵਿਚ ਲੱਗਭਗ ਸਮੂਹ ਧਰਮ ਪੈਦਾ ਹੋਏ ਹਨ। ਪੱਛਮੀ ਏਸ਼ੀਆ ਵਿਚ ਪੈਦਾ ਹੋਣ ਵਾਲੇ ਧਰਮਾਂ ਵਿਚ ਯਹੂਦੀ, ਈਸਾਈ ਅਤੇ ਇਸਲਾਮ ਧਰਮ ਦਾ ਨਾਂ ਪ੍ਰਮੁੱਖਤਾ ਨਾਲ ਲਿਆ ਜਾਂਦਾ ਹੈ। ਭਾਰਤੀ ਧਾਰਮਿਕ ਪਰੰਪਰਾ ਵਿਚ ਜੈਨ, ਹਿੰਦੂ, ਬੁੱਧ ਅਤੇ ਸਿੱਖ ਧਰਮ ਵਿਸ਼ੇਸ਼ ਤੌਰ 'ਤੇ ਦੁਨੀਆਂ ਸਾਹਮਣੇ ਉਜਾਗਰ ਹੋਏ ਹਨ। ਪੱਛਮੀ ਏਸ਼ੀਆ ਅਤੇ ਭਾਰਤ ਵਿਚ ਪੈਦਾ ਹੋਈਆਂ ਧਾਰਮਿਕ ਪਰੰਪਰਾਵਾਂ ਵਿਚ ਇਕ ਵੱਡਾ ਵੱਖਰੇਵਾਂ ਇਹ ਹੈ ਕਿ ਪੱਛਮੀ ਏਸ਼ੀਆ ਦੇ ਧਰਮਾਂ ਵਿਚ ਪੁਨਰ-ਜਨਮ ਦਾ ਕੋਈ ਸਥਾਨ ਨਹੀਂ ਹੈ ਅਤੇ ਭਾਰਤੀ ਧਰਮਾਂ ਵਿਚ ਮੌਜੂਦਾ ਜੀਵਨ ਨੂੰ ਪਿਛਲੇ ਜੀਵਨ ਨਾਲ ਜੋੜ ਕੇ ਵੇਖਿਆ ਜਾਂਦਾ ਹੈ। ਦੁਨੀਆਂ ਦੇ ਸਮੂਹ ਧਰਮਾਂ ਵਿਚ ਇਕ ਗੱਲ ਦੀ ਸਾਂਝ ਹੈ ਕਿ ਹਰ ਇਕ ਸਿਧਾਂਤ ਨੂੰ ਕਰਮ ਨਾਲ ਜੋੜ ਕੇ ਵੇਖਿਆ ਜਾਂਦਾ ਹੈ। ਭਾਰਤੀ ਸਮਾਜ ਵਿਚ ਇਸ ਗੱਲ 'ਤੇ ਜ਼ੋਰ ਦਿੱਤਾ ਗਿਆ ਕਿ ਜਿਸ ਨੇ ਸ਼ੁਭ ਕਰਮ ਕੀਤੇ ਹਨ ਉਹ ਅਮੀਰ ਘਰਾਂ ਵਿਚ ਪੈਦਾ ਹੋਏ ਹਨ ਅਤੇ ਜਿਨ੍ਹਾਂ ਨੇ ਮਾੜੇ ਕਰਮ ਕੀਤੇ ਹਨ ਉਹ ਗੁਰਬਤ ਵਿਚ ਜੀਵਨ ਬਤੀਤ ਕਰਦੇ ਹਨ। ਇਸੇ ਪ੍ਰਭਾਵ ਅਧੀਨ ਔਖੀ ਘੜੀ ਮੌਕੇ ਇਕ ਗੱਲ ਮੁਹਾਵਰੇ ਵਾਂਗ ਆਮ ਲੋਕਾਂ ਦੇ ਮੂੰਹੋਂ ਅਕਸਰ ਸੁਣਨ ਨੂੰ ਮਿਲਦੀ ਹੈ ਕਿ 'ਪਤਾ ਨਹੀਂ ਰੱਬ ਕਿਹੜੇ ਕਰਮਾਂ ਦੀ ਸਜ਼ਾ ਦੇ ਰਿਹਾ ਹੈ!' ਬਾਬਾ ਜੀ ਮਨੁੱਖ ਦੇ ਅਮੀਰ ਜਾਂ ਗਰੀਬ ਹੋਣ ਕਰ ਕੇ ਚੰਗੇ ਜਾਂ ਮਾੜੇ ਕਰਮਾਂ ਨਾਲ ਨਹੀਂ ਜੋੜਦੇ ਬਲਕਿ ਉਹ ਮਨੁੱਖ ਦੇ ਜੀਵਨ

ਵਿਚ ਸ਼ੁਭ ਕਾਰਜਾਂ ਪ੍ਰਤੀ ਉੱਦਮ ਦੀ ਘਾਟ ਅਤੇ ਮਨ ਵਿਚ ਪੈਦਾ ਹੋਏ ਆਲਸ ਨੂੰ ਦੋਸ਼ੀ ਮੰਨਦੇ ਹਨ। ਉਹ ਕਹਿੰਦੇ ਹਨ ਕਿ ਅੱਲਾਹ ਦੀ ਦਰਗਾਹ ਵਿਚ ਅਮੀਰ-ਗਰੀਬ ਜਾਂ ਪਦਾਰਥਕ ਵਸਤਾਂ ਦੇ ਇਕੱਤਰ ਕੀਤੇ ਸਮੂਹ ਕਰ ਕੇ ਨਹੀਂ ਬਲਕਿ ਸ਼ੁਭ ਅਮਲਾਂ ਦੇ ਆਧਾਰ 'ਤੇ ਨਿਬੇੜਾ ਹੋਣਾ ਹੈ:

*ਫਰੀਦਾ ਇਕਨਾ ਆਟਾ ਅਗਲਾ ਇਕਨਾ ਨਾਹੀ ਲੋਣੁ॥*
*ਅਗੈ ਗਏ ਸਿੰਞਾਪਸਨਿ ਚੋਟਾਂ ਖਾਸੀ ਕਉਣੁ॥* *(ਪੰਨਾ ੧੩੮੦)*

ਬਾਬਾ ਫਰੀਦ ਜੀ ਆਪਣੀ ਸਮੁੱਚੀ ਬਾਣੀ ਵਿਚ ਅੱਲਾਹ ਦੇ ਮਾਰਗ 'ਤੇ ਚੱਲਣ ਦਾ ਸੰਦੇਸ਼ ਦਿੰਦੇ ਹਨ। ਇਸ ਕਾਰਜ ਲਈ ਉਹ ਆਪਣੇ ਧਰਮ ਦੀ ਮਰਯਾਦਾ ਦਾ ਪੂਰਨ ਤੌਰ 'ਤੇ ਪਾਲਣਾ ਕਰਨ ਅਤੇ ਸਮੁੱਚੀ ਮਨੁੱਖਤਾ ਪ੍ਰਤੀ ਪ੍ਰੇਮ ਅਤੇ ਭਾਈਚਾਰੇ ਦੀ ਸਾਂਝ ਪੈਦਾ ਕਰਨ ਦੀ ਪ੍ਰੇਰਨਾ ਪੈਦਾ ਕਰਦੇ ਹਨ।

■

---

***ਖਾਲਸੇ ਦੀ ਵਾਸੀ...*** *(ਸਫ਼ਾ ੨੦ ਦਾ ਬਾਕੀ ਹਿੱਸਾ)*

ਸਾਹਿਬ ਦੀ ਧਰਤੀ ਨੂੰ ਹੋਰ ਭਾਗ ਲੱਗੇ। ਇਸ ਨੂੰ ਦੁਨੀਆਂ ਦਾ ਅੱਠਵਾਂ ਸੁੰਦਰ ਅਜੂਬਾ ਬਣਾਉਣ ਦੇ ਸੰਬੰਧ ਵਿਚ ਨਿਰਮਾਣ-ਕਾਰਜ ਜ਼ੋਰਾਂ-ਸ਼ੋਰਾਂ ਨਾਲ ਚੱਲ ਰਿਹਾ ਹੈ। ੨੨ ਨਵੰਬਰ, ੧੯੯੯ ਨੂੰ ਇਸੇ ਸੰਬੰਧ ਵਿਚ ਅਨੰਦਪੁਰ ਸਾਹਿਬ ਵਿਖੇ 'ਖਾਲਸਾ ਵਿਰਾਸਤੀ ਯਾਦਗਾਰੀ ਕੰਪਲੈਕਸ' ਦਾ ਨੀਂਹ ਪੱਥਰ ਪੰਜ ਪਿਆਰਿਆਂ ਵੱਲੋਂ ਰੱਖਿਆ ਗਿਆ। ਨੀਂਹ-ਪੱਥਰ 'ਤੇ ਲਿਖੀ ਇਬਾਰਤ '੧ੴ' ਨਾਲ ਅਰੰਭ ਹੁੰਦੀ ਹੈ ਅਤੇ ਇਹ ਸ੍ਰੀ ਗੁਰੂ ਗੋਬਿੰਦ ਸਿੰਘ ਨੂੰ ਸਮਰਪਿਤ ਹੈ। ਇਸ ਪ੍ਰਕਾਰ ਨਿਸ਼ਾਨ-ਏ-ਖਾਲਸਾ ਦਾ ਵੀ ਨੀਂਹ-ਪੱਥਰ ਰੱਖਿਆ ਗਿਆ। ਖਾਲਸਾ ਵਿਰਾਸਤ ਕੰਪਲੈਕਸ ਦਾ ਡਿਜ਼ਾਇਨ ਕੌਮਾਂਤਰੀ ਪ੍ਰਸਿੱਧੀ ਵਾਲੇ ਇਮਾਰਤਸਾਜ਼ ਮੋਸ਼ੇ ਸਫਦੀ ਨੇ ਤਿਆਰ ਕੀਤਾ ਹੈ। ਇਸ ਪ੍ਰਕਾਰ ਅਨੰਦਪੁਰ ਸਾਹਿਬ ਵਿਖੇ ਪੰਜ ਪਿਆਰਿਆਂ ਦੇ ਨਾਂ 'ਤੇ ਪੰਜ ਮੀਨਾਰ ਤਿਆਰ ਕੀਤੇ ਗਏ ਹਨ ਜੋ ਗੁਰਸਿੱਖੀ ਦੀ ਚੜ੍ਹਦੀ ਕਲਾ ਦੀ ਨਿਸ਼ਾਨੀ ਹਨ। ਗੁਰਦੁਆਰਾ ਸਾਹਿਬ ਦੀ ਇਮਾਰਤ ਨੂੰ ਹੋਰ ਚੌੜਾ ਕਰ ਕੇ ਸਾਜਿਆ-ਸ਼ਿੰਗਾਰਿਆ ਗਿਆ ਹੈ। ਇੱਥੇ ਗੁਰਦੁਆਰਾ ਸਾਹਿਬ ਵਿਖੇ ਯਾਤਰੀਆਂ ਦੀ ਜਾਣਕਾਰੀ ਲਈ ਟੂਰਿਸਟ ਗਾਈਡ ਵੀ ਹੈ ਜੋ ਉੱਥੋਂ ਦੀ ਸਭ ਜਾਣਕਾਰੀ ਦਿੰਦਾ ਹੈ। ਅਨੰਦਪੁਰ ਸਾਹਿਬ ਦੇ ਰੇਲਵੇ ਸਟੇਸ਼ਨ ਨੂੰ ਅਤੇ ਬੱਸ-ਅੱਡੇ ਨੂੰ ਵੀ ਨਵਾਂ ਰੂਪ ਦਿੱਤਾ ਗਿਆ ਹੈ। ਇੱਥੇ ਪੁੱਜਦਿਆਂ ਹੀ ਹਰ ਇਕ ਦਾ ਸਿਰ ਆਪਣੇ ਆਪ ਹੀ ਇਸ ਪਵਿੱਤਰ ਅਤੇ ਸਿਰਮੌਰ ਸਥਾਨ ਵੱਲ ਝੁਕ ਜਾਂਦਾ ਹੈ।

■

# ਸ੍ਰੀ ਗੁਰੂ ਅੰਗਦ ਦੇਵ ਜੀ ਦੇ ਉਪਦੇਸ਼ ਤੇ ਕਾਰਜ

*-ਬੀਬੀ ਅੰਮ੍ਰਿਤ ਕੌਰ**

ਦੂਜੇ ਗੁਰੂ ਸ੍ਰੀ ਗੁਰੂ ਅੰਗਦ ਦੇਵ ਜੀ ਬਾਬਾ ਫੇਰੂ ਮੱਲ ਤੇ ਮਾਤਾ ਦਇਆ ਕੌਰ ਦੇ ਲਾਡਲੇ ਸਪੁੱਤਰ ਸਨ। ਬਚਪਨ ਤੋਂ ਹੀ ਆਪ ਜੀ ਦੇ ਮਨ ਵਿਚ ਪ੍ਰਭੂ ਮਿਲਾਪ ਦੀ ਤਾਂਘ ਸੀ। ਆਪ ਜੀ ਦਾ ਪਹਿਲਾ ਨਾਮ ਭਾਈ ਲਹਿਣਾ ਜੀ ਸੀ। ਆਪ ਹਰ ਸਾਲ ਦੇਵੀ ਦੇ ਦਰਸ਼ਨਾਂ ਨੂੰ ਜਾਂਦੇ ਸਨ। ਇਕ ਵਾਰ ਭਾਈ ਜੋਧਾ ਜੀ ਕੋਲੋਂ ਗੁਰੂ ਜੀ ਦੀ ਬਾਣੀ ਸੁਣ ਇੰਨੇ ਬਿਹਬਲ ਹੋਏ ਕਿ ਗੁਰੂ ਜੀ ਦੇ ਦਰਸ਼ਨ ਕਰਨ ਕਰਤਾਰਪੁਰ ਪੁੱਜ ਗਏ। ਰੱਬੀ ਨੂਰ ਗੁਰੂ ਨਾਨਕ ਦੇਵ ਜੀ ਦੀ ਸ਼ਖ਼ਸੀਅਤ ਦਾ ਐਸਾ ਪ੍ਰਭਾਵ ਪਿਆ ਕਿ ਗੁਰੂ ਨਾਨਕ ਜੀ ਦੇ ਘਰ ਦੇ ਹੀ ਹੋ ਕੇ ਰਹਿ ਗਏ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਉਨ੍ਹਾਂ ਨੂੰ ਰੂਹਾਨੀਅਤ ਦੀ ਵਿੱਦਿਆ ਸਿਖਾਈ। ਹੁਣ ਉਹ ਬਾਣੀ ਪੜ੍ਹਦੇ, ਗੁਰੂ ਜੀ ਦੇ ਉਪਦੇਸ਼ ਸੁਣਦੇ ਤੇ ਹਰ ਹੁਕਮ ਖਿੜੇ-ਮੱਥੇ ਮੰਨਦੇ। ਅੱਠ ਸਾਲ ਦੀ ਘਾਲ-ਕਮਾਈ, ਸੇਵਾ-ਸਿਮਰਨ ਤੋਂ ਖੁਸ਼ ਹੋ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਭਾਈ ਲਹਿਣਾ ਜੀ ਨੂੰ ਬਾਬਾ ਬੁੱਢਾ ਜੀ ਪਾਸੋਂ ਗੁਰਿਆਈ ਦਾ ਤਿਲਕ ਲਗਵਾ ਕੇ ਗੁਰਗੱਦੀ 'ਤੇ ਸਥਾਪਿਤ ਕਰ ਦਿੱਤਾ। ਇਸ ਤਰ੍ਹਾਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੀ ਆਤਮਿਕ ਜੋਤ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਬਖਸ਼ੀ। ਭਾਈ ਗੁਰਦਾਸ ਜੀ ਅਨੁਸਾਰ:

*ਗੁਰੁ ਅੰਗਦੁ ਗੁਰੁ ਅੰਗੁ ਤੇ ਅੰਮ੍ਰਿਤ ਬਿਰਖੁ ਅੰਮ੍ਰਿਤ ਫਲ ਫਲਿਆ।*
*ਜੋਤੀ ਜੋਤਿ ਜਗਾਇਅਨੁ ਦੀਵੇ ਤੇ ਜਿਉ ਦੀਵਾ ਬਲਿਆ।*

*(ਵਾਰ ੨੪ ਪਉੜੀ ੮)*

## ਉਪਦੇਸ਼:

ਗੁਰਗੱਦੀ 'ਤੇ ਬੈਠਣ ਉਪਰੰਤ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪਾਏ ਪੂਰਨਿਆਂ 'ਤੇ ਸਮੁੱਚੀ ਮਨੁੱਖਤਾ ਨੂੰ ਚੱਲਣ ਦਾ ਪੈਗ਼ਾਮ ਦਿੱਤਾ।

ਸੰਸਾਰ ਦੇ ਰਚਨਹਾਰ ਨੂੰ ਹਰ ਵੇਲੇ ਯਾਦ ਕਰੋ, ਉਹ ਹਰ ਇਕ ਵਿਚ ਸਮਾਇਆ ਹੈ। ਪਰਮਾਤਮਾ ਸਭ ਨੂੰ ਦਾਤਾਂ ਦੇਣ ਵਾਲਾ ਹੈ :

*ਏਹ ਕਿਨੇਹੀ ਦਾਤਿ ਆਪਸ ਤੇ ਜੋ ਪਾਈਐ॥*
*ਨਾਨਕ ਸਾ ਕਰਮਾਤਿ ਸਾਹਿਬ ਤੁਠੈ ਜੋ ਮਿਲੈ॥* *(ਪੰਨਾ ੪੭੫)*

*# ੬੫੮-੧੦, ਪੰਜਾਬ ਮਾਤਾ ਨਗਰ, ਲੁਧਿਆਣਾ। ਫੋਨ: ੦੧੬੧-੨੫੬੪੪੯੮*

- ਪਰਮਾਤਮਾ ਦਾ ਹੁਕਮ ਅਟੱਲ ਹੈ। ਉਸ ਦੇ ਹੁਕਮ ਵਿਚ ਹੀ ਰਹਿਣਾ ਅਸਲੀ ਜੀਵਨ ਹੈ। ਵਿਸ਼ੇ-ਵਿਕਾਰਾਂ ਤੋਂ ਮਨੁੱਖ ਬਚ ਕੇ ਰਹੇ, ਚੰਗੇ ਕਰਮ ਕਰੇ, ਅਗਿਆਨੀਆਂ ਦਾ ਸਾਥ ਛੱਡੇ :

*ਜੋ ਜੀਇ ਹੋਇ ਸੁ ਉਗਵੈ ਮੁਹ ਕਾ ਕਹਿਆ ਵਾਉ॥*
*ਬੀਜੇ ਬਿਖੁ ਮੰਗੈ ਅੰਮ੍ਰਿਤੁ ਵੇਖਹੁ ਏਹੁ ਨਿਆਉ।* *(ਪੰਨਾ ੪੭੪)*

- ਸੰਸਾਰ ਨਾਸ਼ਵਾਨ ਹੈ। ਸੰਸਾਰਕ ਮੋਹ ਤੇ ਮਾਇਆ ਦਾ ਤਿਆਗ ਕਰੋ :

*ਰਾਤਿ ਕਾਰਣਿ ਧਨੁ ਸੰਚੀਐ ਭਲਕੇ ਚਲਣੁ ਹੋਇ॥*
*ਨਾਨਕ ਨਾਲਿ ਨ ਚਲਈ ਫਿਰਿ ਪਛੁਤਾਵਾ ਹੋਇ॥* *(ਪੰਨਾ ੭੮੭)*

- ਹਉਮੈ-ਹੰਕਾਰ ਦਾ ਤਿਆਗ ਕਰੋ। ਪਰਮਾਤਮਾ ਦੇ ਹੁਕਮ ਨੂੰ ਜੋ ਨਹੀਂ ਮੰਨਦਾ ਉਹ ਅਗਿਆਨੀ ਹੈ, ਅੰਨ੍ਹਾ ਹੈ:

*ਨਾਨਕ ਹੁਕਮੁ ਨ ਬੁਝਈ ਅੰਧਾ ਕਹੀਐ ਸੋਇ॥* *(ਪੰਨਾ ੯੫੪)*

- ਪ੍ਰਭੂ ਦੀ ਬਖਸ਼ਿਸ਼ ਲੈਣ ਲਈ ਪ੍ਰਭੂ ਦੀ ਭਗਤੀ ਕਰਨ ਦੀ ਲੋੜ ਹੈ। ਦਿਨ-ਰਾਤ ਤੇ ਦੁਖ-ਸੁਖ, ਹਰ ਵੇਲੇ ਪਰਮਾਤਮਾ ਦੀ ਸਿਫਤ-ਸਲਾਹ ਕਰਨ ਨਾਲ ਹੀ ਪ੍ਰਭੂ-ਮਿਲਾਪ ਹੁੰਦਾ ਹੈ:

*ਜਾਂ ਸੁਖੁ ਤਾ ਸਹੁ ਰਾਵਿਓ ਦੁਖਿ ਭੀ ਸੰਮ੍ਾਲਿਓਇ॥*
*ਨਾਨਕੁ ਕਹੈ ਸਿਆਣੀਏ ਇਉ ਕੰਤ ਮਿਲਾਵਾ ਹੋਇ॥* *(ਪੰਨਾ ੭੯੨)*

- ਪਰਮਾਤਮਾ ਦਾ ਨਾਮ ਸਿਮਰਨ ਨਾਲ ਜੋ ਰਸ ਪੈਦਾ ਹੁੰਦਾ ਹੈ ਉਹ ਹੀ ਅੰਮ੍ਰਿਤ ਹੈ। ਇਹ ਨਾਮ ਰੂਪੀ ਅੰਮ੍ਰਿਤ ਸਦੀਵੀ ਜ਼ਿੰਦਗੀ ਹੈ:

*ਜਿਨ ਵਡਿਆਈ ਤੇਰੇ ਨਾਮ ਕੀ ਤੇ ਰਤੇ ਮਨ ਮਾਹਿ॥*
*ਨਾਨਕ ਅੰਮ੍ਰਿਤੁ ਏਕੁ ਹੈ ਦੂਜਾ ਅੰਮ੍ਰਿਤ ਨਾਹਿ॥* *(ਪੰਨਾ ੧੨੩੮)*

- ਮਨੁੱਖ ਦੀ ਹਰ ਲੋੜ ਪਰਮਾਤਮਾ ਪੂਰੀ ਕਰਦਾ ਹੈ। ਇਸ ਵਾਸਤੇ ਉਸ ਪ੍ਰਭੂ ਪਰਮਾਤਮਾ ਅੱਗੇ ਹੀ ਪ੍ਰਾਰਥਨਾ-ਅਰਦਾਸ-ਅਰਜੋਈ ਕਰਨੀ ਬਣਦੀ ਹੈ, ਹੋਰ ਕਿਸੇ ਅੱਗੇ ਨਹੀਂ:

*ਆਪੇ ਜਾਣੈ ਕਰੇ ਆਪਿ ਆਪੇ ਆਣੈ ਰਾਸਿ॥*
*ਤਿਸੈ ਅਗੈ ਨਾਨਕਾ ਖਲਿਇ ਕੀਚੈ ਅਰਦਾਸਿ॥* *(ਪੰਨਾ ੧੦੯੩)*

**ਕਾਰਜ**

ਸ੍ਰੀ ਗੁਰੂ ਅੰਗਦ ਦੇਵ ਜੀ ਨੇ ਖਡੂਰ ਸਾਹਿਬ ਨੂੰ ਸਿੱਖ ਧਰਮ ਦੇ ਪ੍ਰਚਾਰ-ਪ੍ਰਸਾਰ ਦਾ ਕੇਂਦਰ ਬਣਾਇਆ ਤੇ ਇੱਥੇ ਹੀ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਧੁਰ ਕੀ ਬਾਣੀ ਦਾ ਪ੍ਰਚਾਰ ਕੀਤਾ।

- ਪੰਜਾਬੀ ਦੇ ਪੈਂਤੀ ਅੱਖਰਾਂ ਨੂੰ ਤਰਤੀਬ ਨਾਲ ਜੋੜ ਕੇ ਗੁਰਮੁਖੀ ਲਿਪੀ ਦਾ ਮੁੱਢ

ਬੰਨ੍ਹਿਆ।

- ਬੱਚਿਆਂ ਲਈ ਛੋਟੀਆਂ-ਛੋਟੀਆਂ ਕਿਤਾਬਾਂ ਬਣਵਾਈਆਂ। ਗੁਰਮੁਖੀ ਪੜ੍ਹਾਉਣ ਦੇ ਸਕੂਲ ਖੋਲ੍ਹੇ।
- ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ ਸਾਰੀਆਂ ਸਾਖੀਆਂ ਇਕੱਠੀਆਂ ਕਰ ਭਾਈ ਪੈੜੇ ਮੋਖੇ ਤੋਂ ਲਿਖਵਾਈਆਂ। ਇਹ ਪੋਥੀ 'ਭਾਈ ਬਾਲਾ ਜੀ ਵਾਲੀ ਜਨਮਸਾਖੀ' ਕਰਕੇ ਪ੍ਰਸਿੱਧ ਹੈ।
- ਸ੍ਰੀ ਗੁਰੂ ਨਾਨਕ ਦੇਵ ਜੀ ਦੀ ਚਲਾਈ ਮਰਿਆਦਾ ਸੰਗਤ ਤੇ ਪੰਗਤ ਤੇ ਸ਼ਬਦ ਕੀਰਤਨ ਤੇ ਸ਼ਬਦ ਵਿਚਾਰ ਨੂੰ ਪ੍ਰਪੱਕ ਕੀਤਾ। ਮਾਤਾ ਖੀਵੀ ਜੀ (ਗੁਰੂ ਸਾਹਿਬ ਦੇ ਮਹਿਲ) ਵੀ ਹਰ ਵੇਲੇ ਲੰਗਰ ਦੀ ਦੇਖਭਾਲ ਕਰਦੇ।
- ਕਿਰਤ ਕਰ ਕੇ ਦਾਨ ਦੇਣਾ-ਭਾਵ ਦਸਵੰਧ ਦੇਣ ਤੇ ਵੰਡ ਛਕਣ ਦਾ ਮੁੱਢ ਬੰਨ੍ਹਿਆ। ਗੁਰੂ ਜੀ ਆਪ ਵੀ ਵਾਣ ਵੱਟਣ ਦੀ ਹੱਥੀਂ ਕਿਰਤ ਕਰਦਿਆਂ ਪ੍ਰਭੂ ਦੇ ਨਾਮ ਨਾਲ ਜੁੜੇ ਰਹਿੰਦੇ।
- ਸਰੀਰ ਨੂੰ ਤੰਦਰੁਸਤ ਰੱਖਣ ਲਈ ਬੱਚੇ ਤੇ ਨੌਜਵਾਨਾਂ ਲਈ ਕੁਸ਼ਤੀਆਂ ਕਰਨ ਲਈ ਅਖਾੜੇ ਬਣਵਾਏ।
- ਸ੍ਰੀ ਗੁਰੂ ਨਾਨਕ ਦੇਵ ਜੀ ਵਾਂਗ ਆਪ ਜੀ ਨੇ ਵੀ ਬਾਣੀ ਰਚੀ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਪ ਜੀ ਦੁਆਰਾ ਨੌਂ ਵਾਰਾਂ ਵਿਚ ੬੨ ਸਲੋਕ ਦਰਜ ਹਨ।
- ਤਪਿਆਣਾ (ਖਡੂਰ ਸਾਹਿਬ) ਦੇ ਸਥਾਨ 'ਤੇ ਜਦੋਂ ਇਕ ਜੋਗੀ ਜੋਗ ਆਸਣ ਦੇ ਗੁਣ ਤੇ ਬਰਕਤਾਂ ਦੱਸ ਕੇ ਲੋਕਾਂ ਨੂੰ ਜੋਗ ਲਈ ਪ੍ਰੇਰਨ ਲੱਗਾ ਤਾਂ ਆਪ ਜੀ ਨੇ ਕਿਹਾ ਕਿ ਪ੍ਰਭੂ ਮਿਲਾਪ ਲਈ ਮਨ ਦੀ ਗਰੀਬੀ, ਬੁੱਧੀ ਦੀ ਸਵੱਛਤਾ, ਚਿੱਤ ਦੀ ਇਕਾਗਰਤਾ ਅਤੇ ਹੰਕਾਰ ਦੀ ਨਵਿਰਤੀ ਦੀ ਲੋੜ ਹੈ। ਭਾਈ ਜੋਧ ਜੀ, ਭਾਈ ਲਾਲੂ ਜੀ, ਭਾਈ ਗੁੱਜਰ ਨੂੰ ਜੀਵਨ ਉੱਚਾ-ਸੁੱਚਾ ਕਰਨ, ਪਰਉਪਕਾਰ ਕਰਨ ਤੇ ਲੋੜਵੰਦ ਦੀ ਸਹਾਇਤਾ ਕਰਨੀ ਸਿਖਾਈ।
- ਜੋਤੀ ਜੋਤਿ ਸਮਾਉਣ ਤੋਂ ਪਹਿਲਾਂ ਸ੍ਰੀ ਗੁਰੂ ਅਮਰਦਾਸ ਜੀ ਦੀ ਘਾਲ-ਕਮਾਈ ਦੇਖ ਕੇ ਉਨ੍ਹਾਂ ਨੂੰ ਗੁਰੂ ਨਾਨਕ ਸਾਹਿਬ ਦੀ ਗੱਦੀ ਦੇ ਵਾਰਸ ਬਣਾਇਆ :

  *ਅੰਗਦਿ ਕਿਰਪਾ ਧਾਰਿ ਅਮਰੁ ਸਤਿਗੁਰੁ ਥਿਰੁ ਕੀਅਉ॥ (ਪੰਨਾ ੧੪੦੮)*

- ਜਦੋਂ ਹਮਾਯੂੰ ਸ਼ੇਰ ਸ਼ਾਹ ਸੂਰੀ ਕੋਲੋਂ ਹਾਰ ਕੇ ਖਡੂਰ ਸਾਹਿਬ ਵਿਖੇ ਗੁਰੂ ਜੀ ਤੋਂ ਅਸ਼ੀਰਵਾਦ ਲੈਣ ਆਇਆ ਤਾਂ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਉਸ ਦਾ ਹੰਕਾਰ ਤੋੜਨ ਲਈ ਉਸ ਦੀ ਆਮਦ ਵੱਲ ਧਿਆਨ ਨਾ ਦਿੱਤਾ। ਹਮਾਯੂੰ ਨੇ ਇਸ ਵਿਚ ਆਪਣੀ ਹੇਠੀ ਸਮਝੀ। ਉਸ ਨੇ ਗੁੱਸੇ ਵਿਚ ਆਪਣੀ ਤਲਵਾਰ ਦੀ ਮੁੱਠ 'ਤੇ ਹੱਥ ਧਰਿਆ ਹੀ ਸੀ ਕਿ ਗੁਰੂ ਜੀ ਨੇ ਬੜੀ ਦਲੇਰੀ ਤੇ ਨਿਰਭੈਤਾ ਨਾਲ ਫੁਰਮਾਇਆ:

*"ਭਾਈ ਮੁਗ਼ਲਾ! ਤਲਵਾਰ ਸ਼ੇਰ ਸ਼ਾਹ ਪਰ ਕੱਢਣੀ ਸੀ ਕਿ ਅਸਾਂ ਉਪਰ?" ਇਹ ਸੁਣ ਹਮਾਯੂੰ ਸ਼ਰਮਿੰਦਾ ਹੋਇਆ ਤੇ ਖਿਮਾ ਮੰਗੀ। (ਮਹਿਮਾ ਪ੍ਰਕਾਸ਼)*

- ਚੌਧਰੀ ਮਲੂਕੇ ਨੂੰ ਸ਼ਰਾਬ ਨਾ ਪੀਣ ਦਾ ਉਪਦੇਸ਼ ਦਿੱਤਾ। ਗੁਰੂ ਜੀ ਦੇ ਹੁਕਮ ਮੰਨਣ 'ਤੇ ਉਹ ਮਿਰਗੀ ਦੀ ਬਿਮਾਰੀ ਤੋਂ ਮੁਕਤ ਹੋਇਆ ਪਰ ਜਦੋਂ ਹੁਕਮ ਦੀ ਉਲੰਘਣਾ ਕੀਤੀ ਤਾਂ ਮਿਰਗੀ ਨਾਲ ਹੀ ਉਸ ਦੀ ਮੌਤ ਹੋਈ।
- ਭਾਈ ਮਾਹਨੇ ਲਾਂਗਰੀ ਨੂੰ ਸਮਝਾਇਆ ਕਿ ਇਕ ਸੇਵਾਦਾਰ ਹੰਕਾਰੀ ਹੋਣ ਦੀ ਥਾਂ ਮਿੱਠਾ ਬੋਲੇ ਤੇ ਨਿਵ ਚੱਲੇ।
- ਰਬਾਬੀ ਭਾਈ ਬਲਵੰਤ ਜੀ ਨੂੰ ਸਮਝਾਇਆ ਕਿ ਇਕ ਚੰਗੇ ਕੀਰਤਨੀਏ ਨੂੰ ਹੰਕਾਰ ਵਿਚ ਆ ਕੇ ਕਠੋਰ ਬਚਨ ਨਹੀਂ ਬੋਲਣੇ ਚਾਹੀਦੇ। ਆਪ ਨਿਮਰਤਾ ਧਾਰਨ ਕਰਨਗੇ ਤਾਂ ਹੀ ਸ਼ਬਦ ਦਾ ਅਸਰ ਸ੍ਰੋਤੇ 'ਤੇ ਪਏਗਾ। ਜੋ ਕੁਝ ਕੋਈ ਸ਼ਰਧਾ ਕਰਕੇ ਦੇਵੇ, ਕੀਰਤਨੀਆ ਪਿਆਰ ਸਹਿਤ ਪ੍ਰਵਾਨ ਕਰੇ।
- ਭਾਈ ਜੀਵਾ ਜੀ ਜੋ ਗੁਰੂ-ਘਰ ਦੇ ਲੰਗਰ ਲਈ ਖਿਚੜੀ ਬਣਾ ਕੇ ਲਿਆਉਂਦਾ ਸੀ, ਇਕ ਦਿਨ ਮੀਂਹ -ਹਨੇਰੀ ਕਾਰਨ ਪਰੇਸ਼ਾਨ ਹੋਇਆ ਤੇ ਅਰਦਾਸ ਕਰਨ ਲਗਾ ਕਿ ਮੀਂਹ ਹਨੇਰੀ ਰੁਕੇ ਤਾਂ ਜੋ ਉਹ ਜਲਦੀ ਖਿਚੜੀ ਬਣਾ ਕੇ ਗੁਰੂ ਜੀ ਕੋਲ ਪੁੱਜੇ। ਪਰ ਗੁਰੂ ਜੀ ਨੇ ਪਿਆਰ ਨਾਲ ਕਿਹਾ ਕਿ ਪ੍ਰਭੂ ਦੀ ਰਜ਼ਾ ਵਿਚ ਰਹਿਣਾ ਹੀ ਸਿੱਖ ਦਾ ਧਰਮ ਹੈ। ਰਜ਼ਾ ਵਿਚ ਹੀ ਜਪ, ਤਪ, ਦਾਨ ਤੇ ਹੋਰ ਕਰਮ ਹਨ:

  *ਪ੍ਰਭੁ ਆਗਯਾ ਮਹਿੰ ਤਥਾ ਸਦੀਵਾ। ਰਹੁ ਰਾਜੀ ਬਨਿ ਗੁਰਮੁਖ ਜੀਵਾ।*

  *(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਰਾਸ ਪਹਿਲੀ)*
- ਸ੍ਰੀ ਗੁਰੂ ਅੰਗਦ ਦੇਵ ਜੀ ਦੇ ਉਪਦੇਸ਼ਾਂ ਤੇ ਮਹਾਨ ਕਾਰਜਾਂ ਸਦਕਾ ਹੁਣ ਸਿੱਖਾਂ ਕੋਲ ਗੁਰੂ ਸੀ, ਬਾਣੀ ਸੀ, ਗੁਰਮੁਖੀ ਲਿੱਪੀ ਸੀ, ਇਤਿਹਾਸ ਸੀ, ਸੰਗਤ ਤੇ ਪੰਗਤ ਸੀ, ਉਦਾਸੀ ਮਤ ਦੀ ਥਾਂ ਗ੍ਰਿਹਸਤੀ ਜੀਵਨ ਸੀ, ਨਵੇਂ ਸ਼ਹਿਰ ਤੇ ਨਵੀਂ ਸਿੱਖਿਆ ਸੀ ਇਸ ਲਈ ਲੋਕਾਂ ਨੇ ਪਾਰਬ੍ਰਹਮ ਦਾ ਪੰਥ ਪਛਾਣਿਆ ਤੇ ਸਿੱਖ ਧਰਮ ਹਰਮਨ ਪਿਆਰਾ ਹੋ ਗਿਆ।



## ਪਿੰਡ ਪਹੂਵਿੰਡ (ਤਰਨਤਾਰਨ) ਵਿਖੇ ਅੰਮ੍ਰਿਤ-ਸੰਚਾਰ

ਭਾਈ ਬਲਦੇਵ ਸਿੰਘ ਇੰਚਾਰਜ ਧਰਮ ਪ੍ਰਚਾਰ ਲਹਿਰ ਵੱਲੋਂ ਗੁਰਦੁਆਰਾ ਸਾਹਿਬ ਪਿੰਡ ਪਹੂਵਿੰਡ ਬਲਾਕ ਭਿਖੀਵਿੰਡ ਜ਼ਿਲ੍ਹਾ ਤਰਨਤਾਰਨ ਵਿਖੇ ਮਿਤੀ ੨੯-੧-੨੦੧੧ ਨੂੰ ਅੰਮ੍ਰਿਤ-ਸੰਚਾਰ ਕਰਵਾਇਆ ਗਿਆ ਜਿਸ ਦੌਰਾਨ ੪੫ ਪ੍ਰਾਣੀ ਅੰਮ੍ਰਿਤਪਾਨ ਕਰ ਗੁਰੂ ਵਾਲੇ ਬਣੇ।

# ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਭਗਤ ਧੰਨਾ ਜੀ ਦੀ ਬਾਣੀ ਦਾ ਸਰਵੇਖਣ

*-ਕਵੀਸ਼ਰ ਸਵਰਨ ਸਿੰਘ ਭੌਰ**

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਭਗਤ ਧੰਨਾ ਜੀ ਦੇ ਮੁਖ ਤੋਂ ਉਚਾਰਨ ਪਾਵਨ ਸ਼ਬਦ ਅੰਕਤ ਹਨ। ਕੁਝ ਵਿਦਵਾਨ ਭਗਤ ਧੰਨਾ ਜੀ ਦਾ ਨਗਰ ਜੈ ਪੁਰ ਜ਼ਿਲ੍ਹੇ ਦਾ ਪਿੰਡ ਡਿਗੀ ਕਿਸ਼ਨਗੜ੍ਹ ਅੰਕਤ ਕਰਦੇ ਹਨ। ਇੱਥੋਂ ਹੀ ਆਪ ਦੇ ਪੁਰਖੇ ਧੁਆਨ ਬੜਾ ਧੂਆ ਜਾ ਵੱਸੇ ਸਨ, ਭਾਈ ਕਾਨ੍ਹ ਸਿੰਘ ਨਾਭਾ ਮਹਾਨ ਕੋਸ਼ ਵਿਚ ਲਿਖਦੇ ਹਨ ਕਿ ਭਗਤ ਧੰਨਾ ਜੀ ਦਾ ਜਨਮ ਟਾਕ ਦੇ ਇਲਾਕੇ ਦੇ ਧੂਆਨ ਪਿੰਡ ਵਿਚ ਸੰਮਤ ੧੪੧੫ ਨੂੰ ਹੋਇਆ। ਭਗਤ ਜੀ ਦੇ ਮਾਤਾ-ਪਿਤਾ ਦੇ ਨਾਮ ਬਾਰੇ ਵਿਦਵਾਨਾਂ ਦੀ ਖੋਜ ਅਜੇ ਅਧੂਰੀ ਹੈ। ਆਪ ਜੀ ਦੀ ਬਾਣੀ ਤੋਂ ਸਿੱਧ ਹੁੰਦਾ ਹੈ ਕਿ ਆਪ ਜੀ ਨਿਰਛਲ ਸੁਭਾਅ ਦੇ ਮਾਲਕ ਸਨ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਵੇਲੇ ਜਿੱਥੇ ਹੋਰ ਭਗਤਾਂ ਦੀ ਕਠਿਨ ਸਾਧਨਾ ਦਾ ਜ਼ਿਕਰ ਕੀਤਾ ਹੈ, ਉੱਥੇ ਇਕ ਅਭਿਨੰਦਕੀ ਤੁਕ ਹੈ, "ਧੰਨੈ ਸੇਵਿਆ ਬਾਲ ਬੁਧਿ"ਇਸ ਵਿਚ ਭਗਤ ਜੀ ਦੇ ਪ੍ਰਭੂ-ਮਿਲਾਪ ਦਾ ਜ਼ਿਕਰ ਕੀਤਾ ਹੈ। ਭਾਈ ਗੁਰਦਾਸ ਜੀ ਆਪਣੀ ਦਸਵੀਂ ਵਾਰ ਦੀ ੧੩ ਵੀਂ ਪਉੜੀ ਵਿਚ ਰੂਪਮਾਨ ਕਰਦੇ ਹਨ:

*ਬਾਮ੍ਹਣ ਪੂਜੈ ਦੇਵਤੇ ਧੰਨਾ ਗਊ ਚਰਾਵਣਿ ਆਵੈ।*
*ਧੰਨੈ ਡਿਠਾ ਚਲਿਤੁ ਏਹੁ ਪੁਛੈ ਬਾਮ੍ਹਣੁ ਆਖਿ ਸੁਣਾਵੈ।*
*ਠਾਕੁਰ ਦੀ ਸੇਵਾ ਕਰੈ ਜੋ ਇਛੈ ਸੋਈ ਫਲੁ ਪਾਵੈ।*
*ਧੰਨਾ ਕਰਦਾ ਜੋਦੜੀ ਮੈ ਭਿ ਦੇਹ ਇਕ ਜੇ ਤੁਧੁ ਭਾਵੈ।*
*ਪਥਰੁ ਇਕੁ ਲਪੇਟਿ ਦੇ ਧੰਨੈ ਨੋ ਗਲੈ ਛੁਡਾਵੈ।*
*ਠਾਕੁਰ ਨੋ ਨ੍ਹਾਵਾਲਿ ਕੈ ਛਾਹਿ ਰੋਟੀ ਲੈ ਭੋਗੁ ਚੜ੍ਹਾਵੈ।*
*ਹਥਿ ਜੋੜਿ ਮਿੰਨਤਿ ਕਰੈ ਪੈਰੀ ਪੈ ਪੈ ਬਹੁਤੁ ਮਨਾਵੈ।*
*ਹਉ ਭੀ ਮੁਹੁ ਨ ਜੁਠਾਲਸਾਂ ਰੁਠਾ ਮੈ ਕਿਹੁ ਨ ਸੁਖਾਵੈ।*
*ਗੋਸਾਈ ਪਰਤਖਿ ਹੋਇ ਰੋਟੀ ਖਾਇ ਛਾਹਿ ਮੋਹਿ ਲਾਵੈ।*
*ਭੋਲਾ ਭਾਉ ਗੋਵਿੰਦੁ ਮਿਲਾਵੈ॥*

ਚੌਥੇ ਪਾਤਸ਼ਾਹ ਸ੍ਰੀ ਗੁਰੂ ਰਾਮਦਾਸ ਜੀ ਵੰਡ-ਪ੍ਰਥਾ ਨੂੰ ਨਿਕਾਰਦੇ ਰੂਪਮਾਨ

**ਪਿੰਡ ਤੇ ਡਾਕ: ਸਰਲੀ ਕਲਾਂ, ਤਹਿਸੀਲ ਖਡੂਰ ਸਾਹਿਬ, ਜ਼ਿਲ੍ਹਾ ਤਰਨਤਾਰਨ (ਪੰਜਾਬ) ਮੋਬਾਇਲ: ੯੪੧੭੮-੫੩੬੯੩*

ਕਰਦੇ ਹੋਏ ਸੰਤਾਂ ਅਤੇ ਗੁਰਮੁਖਾਂ ਦੀ ਸੰਗਤ ਦੀ ਮਹਿਮਾ ਸੰਕਲਿਤ ਕਰਦੇ ਹਨ:

*ਨਾਮਾ ਜੈਦੇਉ ਕੰਬੀਰੁ ਤ੍ਰਿਲੋਚਨੁ ਆਉਜਾਤਿ ਰਵਿਦਾਸੁ ਚਮਿਆਰੁ ਚਮਈਆ॥*
*ਜੋ ਜੋ ਮਿਲੈ ਸਾਧੂ ਜਨ ਸੰਗਤਿ ਧਨੁ ਧੰਨਾ ਜਟੁ ਸੈਣੁ ਮਿਲਿਆ ਹਰਿ ਦਈਆ॥*
*(ਪੰਨਾ ੮੩੫)*

ਸ੍ਰੀ ਗੁਰੂ ਅਰਜਨ ਦੇਵ ਜੀ ਦੇ ਦੱਸੇ ਸ਼ਬਦ ਤੋਂ ਸਿੱਧ ਹੈ, 'ਧੰਨੈ ਸੇਵਿਆ ਬਾਲ ਬੁਧਿ' ਤੋਂ ਪ੍ਰਮਾਣ ਮਿਲਦਾ ਹੈ ਕਿ ਛੋਟੀ ਉਮਰ ਵਿਚ ਹੀ ਭਗਤ ਧੰਨਾ ਜੀ ਨੇ ਪਰਮਾਰਥ ਦੇ ਰਸਤੇ ਤੁਰਨਾ ਸ਼ੁਰੂ ਕਰ ਦਿੱਤਾ ਹੋਵੇਗਾ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਖੇ ੧੫ ਭਗਤ ਸਾਹਿਬਾਨ ਦੀ ਬਾਣੀ ਸੰਕਲਿਤ ਹੈ ਜਿਨ੍ਹਾਂ ਵਿੱਚੋਂ ਕਈ ਭਗਤ ਸਾਹਿਬਾਨ ਨੇ ਭਗਤ ਰਾਮਾਨੰਦ ਜੀ ਤੋਂ ਭਗਤੀ ਮਾਰਗ ਦੇ ਪੰਧਾਉ ਦਾ ਰਸਤਾ ਹਾਸਲ ਕੀਤਾ। ਭਗਤ ਰਾਮਾਨੰਦ ਜੀ ਉੱਤਰੀ ਭਾਰਤ ਵਿਚ ਦੱਖਣ ਦੇ ਭਗਤ ਰਾਮਾਨੁਜ ਦੀ ਚੌਦ੍ਹਵੀਂ ਪੀੜੀ ਦੇ ਉਤਰਾਧਿਕਾਰੀ ਹੋਏ ਜਿਨ੍ਹਾਂ ਨੇ ਨਿਰਗੁਣ ਭਗਤੀ ਦਾ ਪ੍ਰਚਾਰ ਬੜੀ ਲਗਨ ਨਾਲ ਕੀਤਾ। ਭਗਤ ਧੰਨਾ ਜੀ ਨੇ ਭਗਤੀ ਭਾਵਨਾ ਵਿਚ ਕਾਫੀ ਬਾਣੀ ਦਾ ਨਿਰਮਾਣ ਕੀਤਾ ਹੋਵੇਗਾ ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਆਪ ਜੀ ਦੇ ਤਿੰਨ ਸ਼ਬਦ ਅੰਕਤ ਹਨ ਜਿਨ੍ਹਾਂ ਵਿੱਚੋਂ ਦੋ ਸ਼ਬਦ ਮਹਲਾ ਪੰਜਵਾਂ ਰਾਗ ਆਸਾ ਵਿਚ 'ਆਸਾ ਬਾਣੀ ਭਗਤ ਧੰਨੇ ਜੀ ਕੀ' ਸਿਰਲੇਖ ਹੇਠ ਹਨ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਭਗਤੀ ਭਾਵਨਾ ਦਾ ਸਨਮਾਨ ਕਰਦੇ ਰੂਪਮਾਨ ਕੀਤਾ ਹੈ:

*ਗੋਬਿੰਦ ਗੋਬਿੰਦ ਗੋਬਿੰਦ ਸੰਗਿ ਨਾਮਦੇਉ ਮਨੁ ਲੀਣਾ॥*
*ਆਢ ਦਾਮ ਕੋ ਛੀਪਰੋ ਹੋਇਓ ਲਾਖੀਣਾ॥ ਰਹਾਉ॥*
*ਬੁਨਨਾ ਤਨਨਾ ਤਿਆਗਿ ਕੈ ਪ੍ਰੀਤਿ ਚਰਨ ਕਬੀਰਾ॥*
*ਨੀਚ ਕੁਲਾ ਜੋਲਾਹਰਾ ਭਇਓ ਗੁਨੀਯ ਗਹੀਰਾ॥*
*ਰਵਿਦਾਸੁ ਢੁਵੰਤਾ ਢੋਰ ਨੀਤਿ ਤਿਨਿ ਤਿਆਗੀ ਮਾਇਆ॥*
*ਪਰਗਟੁ ਹੋਆ ਸਾਧਸੰਗਿ ਹਰਿ ਦਰਸਨੁ ਪਾਇਆ॥*
*ਸੈਨੁ ਨਾਈ ਬੁਤਕਾਰੀਆ ਓਹੁ ਘਰਿ ਘਰਿ ਸੁਨਿਆ॥*
*ਹਿਰਦੇ ਵਸਿਆ ਪਾਰਬ੍ਰਹਮੁ ਭਗਤਾ ਮਹਿ ਗਨਿਆ॥*
*ਇਹ ਬਿਧਿ ਸੁਨਿ ਕੈ ਜਾਟਰੋ ਉਠਿ ਭਗਤੀ ਲਾਗਾ॥*
*ਮਿਲੇ ਪ੍ਰਤਖਿ ਗੁਸਾਈਆ ਧੰਨਾ ਵਡਭਾਗਾ॥* *(ਪੰਨਾ ੪੮੭)*

ਜਿੰਨਾਂ ਚਿਰ ਗੁਰੂ ਦੀ ਬਖਸ਼ਿਸ ਨਹੀਂ ਹੁੰਦੀ ਓਨਾ ਚਿਰ ਇਹ ਚੰਚਲ ਮਨ ਵੱਸ ਵਿਚ ਨਹੀਂ ਆ ਸਕਦਾ। ਮਨ ਸਹਿਜ ਵਿਚ ਤਾਂ ਹੀ ਆਵੇਗਾ ਜੇ ਇਸ ਮਨ ਦੀ ਭਟਕਣਾ ਮੁੱਕ ਜਾਵੇਗੀ। ਜਦੋਂ ਲੋਭੀ ਜੀਵ ਜ਼ਹਿਰੀਲੇ ਪਦਾਰਥਾਂ ਨੂੰ ਮਿੱਠੇ ਕਰਕੇ ਸੁਆਦ ਨਾਲ ਛਕ ਜਾਂਦਾ ਹੈ ਤਾਂ ਇਸ ਬਉਰੇ ਨੂੰ ਆਵਾਗਵਨ ਦੇ ਚੱਕਰਾਂ ਵਿਚ ਫਸ ਕੇ ਪਛਤਾਉਣਾ ਪੈਂਦਾ ਹੈ ਭਗਤ ਧੰਨਾ ਜੀ ਮਾਨਵ ਨੂੰ ਪਰਮਾਰਥ ਦੀ ਸੇਧ ਵਿਚ ਇਹ

ਸ਼ਬਦ ਸੰਕਲਿਤ ਕਰਦੇ ਹਨ:

*ਭ੍ਰਮਤ ਫਿਰਤ ਬਹੁ ਜਨਮ ਬਿਲਾਨੇ ਤਨੁ ਮਨੁ ਧਨੁ ਨਹੀ ਧੀਰੇ॥*
*ਲਾਲਚ ਬਿਖੁ ਕਾਮ ਲੁਬਧ ਰਾਤਾ ਮਨਿ ਬਿਸਰੇ ਪ੍ਰਭ ਹੀਰੇ॥ ਰਹਾਉ॥*
*ਬਿਖੁ ਫਲ ਮੀਠ ਲਗੇ ਮਨ ਬਉਰੇ ਚਾਰ ਬਿਚਾਰ ਨ ਜਾਨਿਆ॥*
*ਗੁਨ ਤੇ ਪ੍ਰੀਤਿ ਬਢੀ ਅਨ ਭਾਂਤੀ ਜਨਮ ਮਰਨ ਫਿਰ ਤਾਨਿਆ॥*
*ਜੁਗਤਿ ਜਾਨਿ ਨਹੀ ਰਿਦੈ ਨਿਵਾਸੀ ਜਲਤ ਜਾਲ ਜਮ ਫੰਧ ਪਰੇ॥*
*ਬਿਖੁ ਫਲ ਸੰਚਿ ਭਰੇ ਮਨ ਐਸੇ ਪਰਮ ਪੁਰਖ ਪ੍ਰਭ ਮਨ ਬਿਸਰੇ॥*
*ਗਿਆਨ ਪ੍ਰਵੇਸੁ ਗੁਰਹਿ ਧਨੁ ਦੀਆ ਧਿਆਨੁ ਮਾਨੁ ਮਨ ਏਕ ਮਏ॥*
*ਪ੍ਰੇਮ ਭਗਤਿ ਮਾਨੀ ਸੁਖੁ ਜਾਨਿਆ ਤ੍ਰਿਪਤਿ ਅਘਾਨੇ ਮੁਕਤਿ ਭਏ॥*
*ਜੋਤਿ ਸਮਾਇ ਸਮਾਨੀ ਜਾ ਕੈ ਅਛਲੀ ਪ੍ਰਭੁ ਪਹਿਚਾਨਿਆ॥*
*ਧੰਨੈ ਧਨੁ ਪਾਇਆ ਧਰਣੀਧਰੁ ਮਿਲਿ ਜਨ ਸੰਤ ਸਮਾਨਿਆ॥ (ਪੰਨਾ ੪੮੭)*

ਭਗਤ ਜੀ ਆਪਣੇ ਮਨ ਦੀ ਸਹਿਜ ਅਵਸਥਾ ਵਿਚ ਵਿਚਾਰ ਕਰਦੇ ਹਨ ਕਿ ਐ ਮਨ! ਤੂ ਕਾਹਦੇ ਵਾਸਤੇ ਚਿੰਤਾਤਰ ਹੋ ਰਿਹਾ ਹੈਂ? ਜਿਸ ਪਰਮੇਸ਼ਰ ਨੇ ਮਾਤਾ ਦੇ ਗਰਭ ਵਿਚ ਸਾਡੇ ਸਰੀਰ ਦੀ ਸਾਜਨਾ ਕੀਤੀ ਹੈ; ਉਹ ਪਰਮਾਤਮਾ ਅਗਨੀ ਵਿਚ ਖੁਰਾਕ ਦੇ ਕੇ ਸਾਡੀ ਰੱਖਿਆ ਕਰਦਾ ਹੈ; ਜਿਵੇਂ ਕੂੰਜਾਂ ਆਪਣੇ ਬੱਚੇ ਨੂੰ ਉਸ ਪਰਮਾਤਮਾ ਦੇ ਆਸਰੇ ਛੱਡ ਕੇ ਦੂਰ ਉੱਡ ਕੇ ਚਲੀਆਂ ਜਾਂਦੀਆਂ ਹਨ ਉਨ੍ਹਾਂ ਬੱਚਿਆਂ ਨੂੰ ਪਰਮਾਤਮਾ ਅਹਾਰ ਦਿੰਦਾ ਹੈ; ਕੱਛੂ ਕੁੰਮੀ ਆਪ ਪਾਣੀ ਵਿਚ ਪ੍ਰਵੇਸ਼ ਕਰਦੀ ਹੈ ਤੇ ਬੱਚੇ ਉਸ ਦੇ ਬਾਹਰ ਕਿਨਾਰੇ 'ਤੇ ਹੁੰਦੇ ਹਨ। ਉਨ੍ਹਾਂ ਬੱਚਿਆ ਨੂੰ ਮਾਤਾ ਦੇ ਖੰਭਾਂ ਦਾ ਆਸਰਾ ਨਹੀਂ ਹੁੰਦਾ ਨਾ ਉਨ੍ਹਾਂ ਨੂੰ ਦੁੱਧ ਮਿਲਦਾ ਹੈ; ਕੀੜਾ ਪੱਥਰ ਵਿਚ ਲੁਕ ਕੇ ਆਪਣੇ ਦਿਨ ਕੱਟਦਾ ਹੈ, ਉਸ ਨੂੰ ਪਰਮੇਸ਼ਰ ਖੁਰਾਕ ਦਿੰਦਾ ਹੈ ਇਵੇਂ ਹੀ ਜੇ ਤੂੰ ਧੰਨਿਆ ਮਨ ਦੀ ਭਟਕਣਾ ਛੱਡ ਕੇ ਪਰਮਾਤਮਾ ਦੇ ਰਸਤੇ ਤੁਰ ਪਵੇਂ ਤੇ ਤੈਨੂੰ ਕਿਸੇ ਚਿੰਤਾ ਦੀ ਲੋੜ ਨਹੀਂ, ਤੇਰੀ ਰੋਜ਼ੀ-ਰੋਟੀ ਆਪ ਪਰਮਾਤਮਾ ਤੈਨੂੰ ਦੇਵੇਗਾ। ਭਗਤ ਜੀ ਬਚਨ ਕਰਦੇ ਹਨ;

*ਰੇ ਚਿਤ ਚੇਤਸਿ ਕੀ ਨ ਦਯਾਲ ਦਮੋਦਰ ਬਿਬਹਿ ਨ ਜਾਨਸਿ ਕੋਈ*
*ਜੇ ਧਾਵਹਿ ਬ੍ਰਹਮੰਡ ਖੰਡ ਕਉ ਕਰਤਾ ਕਰੈ ਸੁ ਹੋਈ॥ਰਹਾਉ॥*
*ਜਨਨੀ ਕੇਰੇ ਉਦਰ ਉਦਕ ਮਹਿ ਪਿੰਡੁ ਕੀਆ ਦਸ ਦੁਆਰਾ॥*
*ਦੇਇ ਆਹਾਰੁ ਅਗਨਿ ਮਹਿ ਰਾਖੈ ਐਸਾ ਖਸਮੁ ਹਮਾਰਾ॥*
*ਕੁੰਮੀ ਜਲ ਮਾਹਿ ਤਨ ਤਿਸੁ ਬਾਹਰਿ ਪੰਖ ਖੀਰੁ ਤਿਨ ਨਾਹੀ॥*
*ਪੂਰਨ ਪਰਮਾਨੰਦ ਮਨੋਹਰ ਸਮਝਿ ਦੇਖੁ ਮਨ ਮਾਹੀ॥*
*ਪਾਖਣਿ ਕੀਟੁ ਗੁਪਤੁ ਹੋਇ ਰਹਤਾ ਤਾ ਚੋ ਮਾਰਗੁ ਨਾਹੀ॥*
*ਕਹੈ ਧੰਨਾ ਪੂਰਨ ਤਾਹੂ ਕੋ ਮਤ ਰੇ ਜੀਅ ਡਰਾਂਹੀ॥ (ਪੰਨਾ ੪੮੮)*

ਜਿੱਥੇ ਭਗਤ ਕਬੀਰ ਜੀ, ਭਗਤ ਰਵਿਦਾਸ ਜੀ, ਭਗਤ ਤ੍ਰਿਲੋਚਨ ਜੀ, ਭਗਤ ਸੈਣ ਜੀ, ਭਗਤ ਪੀਪਾ ਜੀ ਨੇ ਪਰਮਾਤਮਾ ਦੀ ਆਰਤੀ ਦੇ ਸ਼ਬਦ ਉਚਾਰਨ ਕੀਤੇ ਹਨ ਉੱਥੇ ਭਗਤ ਧੰਨਾ ਜੀ ਰਾਗ ਧਨਾਸਰੀ ਵਿਚ ਸੰਕਲਿਤ ਕਰਦੇ ਹਨ ਕਿ ਹੇ ਪ੍ਰਭੂ ਆਪ ਜੀ ਦੇ ਪਾਸੋਂ ਕੋਈ ਵਾਧੂ ਚੀਜ਼ ਦੀ ਮੰਗ ਨਹੀਂ ਕਰਦਾ ਮੈਂ ਜੀਵਨ ਦੀਆਂ ਰੋਜ਼ਨੁਮਾ ਨਿਤ ਵਰਤੋਂ ਵਿਚ ਆਉਣ ਵਾਲੀਆਂ ਚੀਜ਼ਾਂ ਦੀ ਮੰਗ ਕਰਦਾ ਹਾਂ ਜਿਵੇਂ ਦਾਲ, ਸੀਧਾ, ਘੀਉ, ਜੁੱਤੀ ਕੱਪੜਾ ਪਹਿਨਣ ਵਾਸਤੇ ਅਤੇ ਖਾਣ ਵਾਸਤੇ ਸੁਥਰਾ ਅਨਾਜ ਸਤ ਸੀਕਾ, ਦੁੱਧ ਪੀਣ ਲਈ ਲਵੇਰੀ ਗਊ ਜਾਂ ਮੱਝ, ਸਵਾਰੀ ਵਾਸਤੇ ਚੰਗੀ ਘੋੜੀ। ਪ੍ਰਭੂ ਪਾਸੋਂ ਘਰ ਦੀ ਸੁਸ਼ੀਲ ਸੁਭਾ ਦੀ ਗ੍ਰਹਿਣੀ ਦੀ ਵੀ ਜਾਚਨਾ ਕੀਤੀ ਹੈ ਜਿਸ ਮੰਗ ਤੋਂ ਸਿੱਧ ਹੁੰਦਾ ਹੈ ਕਿ ਭਗਤ ਜੀ ਵਿਆਹ ਬੰਧਨ ਵਿਚ ਬੱਝਣ ਤੋਂ ਪਹਿਲੇ ਹੀ ਪਰਮਾਰਥ ਦੇ ਰਸਤੇ ਤੁਰ ਪਏ ਹੋਣਗੇ। ਭਗਤ ਧੰਨੇ ਜੀ ਦਾ ਵਿਸ਼ਵਾਸ ਹੈ ਕਿ ਭਗਤ ਪ੍ਰਭੂ ਕੋਲੋਂ ਜੋ ਮੰਗੇਗਾ ਸੋ ਦੇਵੇਗਾ। ਜਿਸ ਦੇ ਬਾਰੇ ਭਗਤ ਜੀ ਫੁਰਮਾਨ ਕਰਦੇ ਹਨ :

*ਗੋਪਾਲ ਤੇਰਾ ਆਰਤਾ॥*
*ਜੋ ਜਨ ਤੁਮਰੀ ਭਗਤਿ ਕਰੰਤੇ ਤਿਨ ਕੇ ਕਾਜ ਸਵਾਰਤਾ॥ ਰਹਾਉ॥*
*ਦਾਲਿ ਸੀਧਾ ਮਾਗਉ ਘੀਉ॥*
*ਹਮਰਾ ਖੁਸੀ ਕਰੈ ਨਿਤ ਜੀਉ॥*
*ਪਨ੍ਹੀਆ ਛਾਦਨੁ ਨੀਕਾ॥ ਅਨਾਜੁ ਮਗਉ ਸਤ ਸੀ ਕਾ॥*
*ਗਊ ਭੈਸ ਮਗਉ ਲਾਵੇਰੀ॥*
*ਇਕ ਤਾਜਨਿ ਤੁਰੀ ਚੰਗੇਰੀ॥*
*ਘਰ ਕੀ ਗੀਹਨਿ ਚੰਗੀ॥ ਜਨੁ ਧੰਨਾ ਲੇਵੈ ਮੰਗੀ॥* *(ਪੰਨਾ ੬੯੫)*

ਭਗਤ ਧੰਨਾ ਜੀ ਦੇ ਇਹ ਸ਼ਬਦ ਉਚੇਰੀ ਰੂਹਾਨੀਅਤ ਵਿਚ ਉਪਲਬਧ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਭਗਤ ਧੰਨੇ ਜੀ ਦੀ ਬਾਣੀ ਗੁਰਮਤਿ ਦੀ ਸੇਧ ਦਿੰਦੀ ਹੈ ਜੋ ਬਹੁਤ ਵੱਡਾ ਯੋਗਦਾਨ ਹੈ। ਆਉ ਆਪਾਂ ਵੀ ਨਿਮਾਣਾ ਜਿਹਾ ਯਤਨ ਕਰੀਏ, ਦੇਹਧਾਰੀ ਗੁਰੂਆਂ ਦਾ ਤਿਆਗ ਕਰ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਸਮਰਪਿਤ ਹੋ ਕੇ, ਆਪਣੇ ਬੱਚਿਆਂ ਨੂੰ ਪਤਿਤ ਹੋਣ ਤੋਂ ਬਚਾਈਏ ਗੁਰਮਤਿ ਦੀ ਖੁਰਾਕ ਦੇ ਕੇ ਸਿੱਖੀ ਦੇ ਬੂਟਿਆਂ ਨੂੰ ਮੁਰਝਾਉਣ ਤੋਂ ਬਚਾਈਏ ਤੇ ਬੱਚਿਆਂ ਨੂੰ ਖੇਡਾਂ ਕੁਸ਼ਤੀਆਂ ਨਾਲ ਜੋੜ ਕੇ ਪੰਜਾਬੀ ਮਾਂ ਬੋਲੀ ਕਾਇਮ ਰੱਖੀਏ, ਸਿੱਖੀ ਨੂੰ ਢਾਹ ਲਾਉਣ ਵਾਲੇ ਨਦੀਨ ਪੌਦਿਆਂ ਨੂੰ ਜੜ੍ਹ ਤੋਂ ਖਤਮ ਕਰ ਕੇ ਨਿਰਛਲ ਬਣਾਈਏ। ■

*ਇਤਿਹਾਸਿਕ ਗੁਰ-ਅਸਥਾਨ:੪*

# ਸ੍ਰੀ ਗੁਰੂ ਨਾਨਕ ਦੇਵ ਜੀ ਨਾਲ ਸੰਬੰਧਿਤ ਇਤਿਹਾਸਿਕ ਅਸਥਾਨ

*-ਮਨਮੋਹਨ ਕੌਰ**

## ਉੱਤਰ ਪ੍ਰਦੇਸ਼

**੧. ਗੁਰਦੁਆਰਾ ਗੁਰੂ ਨਾਨਕ ਟਿੱਲਾ (ਬ੍ਰਿੰਦਾਬਨ):** ਗੁਰਦੁਆਰਾ ਸਾਹਿਬ ਗੁਰੂ ਨਾਨਕ ਟਿੱਲਾ ਬ੍ਰਿੰਦਾਬਨ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਇਸ ਅਸਥਾਨ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਇਲਾਵਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਚਰਨ ਛੋਹ ਵੀ ਪ੍ਰਾਪਤ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜਦੋਂ ਇੱਥੋਂ ਦੇ ਲੋਕਾਂ ਦੀ ਜੀਵਨ-ਜਾਚ ਦੇਖੀ ਤਾਂ ਉਨ੍ਹਾਂ ਨੇ ਦੁਨੀਆਂਦਾਰੀ ਵਿਚ ਖਚਿਤ ਹੋਣ ਦੀ ਬਜਾਏ ਉਨ੍ਹਾਂ ਨੂੰ ਸੱਚ ਦੇ ਮਾਰਗ ਦਾ ਉਪਦੇਸ਼ ਦਿੱਤਾ ਸੀ। ਸਥਾਨਕ ਪਰੰਪਰਾ ਹੈ ਕਿ ਜਦੋਂ ਗੁਰੂ ਨਾਨਕ ਦੇਵ ਜੀ ਇਸ ਅਸਥਾਨ ’ਤੇ ਆਏ ਤਾਂ ਉਨ੍ਹਾਂ ਇਕ ਟਿੱਲੇ ’ਤੇ ਨਿਵਾਸ ਕੀਤਾ ਸੀ। ਮੌਜੂਦਾ ਸਮੇਂ ਵਿਚ ਉੱਥੇ ਇੱਕੋ-ਇੱਕ ਸਿੱਖ ਪਰਵਾਰ ਹੈ ਜਿਸ ਦੇ ਯਤਨਾਂ ਸਦਕਾ ਇਸ ਗੁਰਦੁਆਰੇ ਦੀ ਕਾਰ ਸੇਵਾ ਚੱਲ ਰਹੀ ਹੈ।

**੨. ਗੁਰਦੁਆਰਾ ਸਾਹਿਬ ਗੁਰੂ ਨਾਨਕ ਬਗੀਚੀ (ਮਥੁਰਾ):** ਦਿੱਲੀ ਤੋਂ ਦੱਖਣ ਵੱਲ ਜਾਂਦੇ ਮਥੁਰਾ ਵਿਖੇ ਜਮਨਾ ਨਦੀ ਦੇ ਕੰਢੇ ’ਤੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਯਾਦ ਵਿਚ ਇਕ ਗੁਰਦੁਆਰਾ ਸਾਹਿਬ ‘ਗੁਰਦੁਆਰਾ ਗੁਰੂ ਨਾਨਕ ਬਗੀਚੀ’ ਸੁਸ਼ੋਭਿਤ ਹੈ। ਇੱਥੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਖਾਰਾ ਪਾਣੀ ਮਿੱਠਾ ਕੀਤਾ ਸੀ। ਕਾਰ-ਸੇਵਾ ਰਾਹੀਂ ਇਸ ਦੀ ਪੁਰਾਤਨ ਇਮਾਰਤ ਨੂੰ ਢਾਹ ਕੇ ਨਵਾਂ ਵੱਡਾ ਗੁਰਦੁਆਰਾ ਬਣਾਇਆ ਗਿਆ ਹੈ। ਦਿੱਲੀ ਤੋਂ ਲੱਗਭਗ ਡੇਢ ਸੌ ਕਿਲੋਮੀਟਰ ਦੀ ਦੂਰੀ ’ਤੇ ਸਥਿਤ ਇਹ ਨਗਰ ਸਿੱਖ ਸ਼ਰਧਾਲੂਆਂ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਹਰਿਗੋਬਿੰਦ ਜੀ, ਸ੍ਰੀ ਗੁਰੂ ਤੇਗ ਬਹਾਦਰ ਜੀ, ਸ੍ਰੀ ਗੁਰੂ ਗੋਬਿੰਦ ਸਿੰਘ ਜੀ, ਭਾਈ ਗੁਰਦਾਸ ਜੀ, ਮਾਤਾ ਸੁੰਦਰੀ ਜੀ, ਮਾਤਾ ਸਾਹਿਬ ਕੌਰ ਜੀ ਆਦਿ ਦੀ ਯਾਦ ਦਿਵਾਉਂਦਾ ਹੈ। ਗਿਆਨੀ ਗਿਆਨ ਸਿੰਘ ਦੱਸਦੇ ਹਨ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੱਖਣ ਤੋਂ ਉੱਤਰ ਵੱਲ ਆਉਂਦੇ ਹੋਏ ਇਸ ਅਸਥਾਨ ’ਤੇ ਆਏ ਸਨ। ਇੱਥੇ ਹੀ ਗੁਰੂ ਸਾਹਿਬ ਨੇ ਇਕ ਪੰਡਿਤ ਕ੍ਰਿਸ਼ਨ ਲਾਲ ਨਾਲ ਵਿਚਾਰ-ਚਰਚਾ ਕੀਤੀ ਸੀ। ਇੱਥੇ ਕਲਯੁਗ ਦੀ ਵਿਆਖਿਆ ਕਰਦੇ ਹੋਏ ਗੁਰੂ ਜੀ ਨੇ ਫ਼ੁਰਮਾਇਆ:

*ਸੋਈ ਚੰਦੁ ਚੜਹਿ ਸੇ ਤਾਰੇ ਸੋਈ ਦਿਨੀਅਰੁ ਤਪਤ ਰਹੈ॥*
*ਸਾ ਧਰਤੀ ਸੋ ਪਉਣੁ ਝੁਲਾਰੇ ਜੁਗ ਜੀਅ ਖੇਲੇ ਥਾਵ ਕੈਸੇ॥੧॥*

* ੮੩੬੩, ਗਲੀ ਨੰ: ੨, ਗੁਰੂ ਰਾਮਦਾਸ ਨਗਰ, ਸੁਲਤਾਨਵਿੰਡ ਰੋਡ, ਸ੍ਰੀ ਅੰਮ੍ਰਿਤਸਰ।

*ਜੀਵਨ ਤਲਬ ਨਿਵਾਰਿ॥*
*ਹੋਵੈ ਪਰਵਾਣਾ ਕਰਹਿ ਧਿਙਾਣਾ ਕਲਿ ਲਖਣ ਵੀਚਾਰਿ॥੧॥ ਰਹਾਉ॥*
*ਕਿਤੈ ਦੇਸਿ ਨ ਆਇਆ ਸੁਣੀਐ ਤੀਰਥ ਪਾਸਿ ਨ ਬੈਠਾ॥*
*ਦਾਤਾ ਦਾਨੁ ਕਰੇ ਤਹ ਨਾਹੀ ਮਹਲ ਉਸਾਰਿ ਨ ਬੈਠਾ॥੨॥*
*ਜੇ ਕੋ ਸਤੁ ਕਰੇ ਸੋ ਛੀਜੈ ਤਪ ਘਰਿ ਤਪੁ ਨ ਹੋਈ॥*
*ਜੇ ਕੋ ਨਾਉ ਲਏ ਬਦਨਾਵੀ ਕਲਿ ਕੇ ਲਖਣ ਏਈ॥੩॥* *(ਪੰਨਾ ੯੦੨)*

**੩. ਗੁਰਦੁਆਰਾ ਸਾਹਿਬ ਗਊ ਘਾਟ (ਮਥੁਰਾ) :** ਮਥੁਰਾ ਵਿਖੇ ਦਰਿਆ ਯਮੁਨਾ ਦੇ ਸੱਜੇ ਕੰਢੇ ਉੱਤੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਗਊ ਘਾਟ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਮਥੁਰਾ ਵਿਖੇ ਆਪਣੇ ਠਹਿਰਾਵ ਦੌਰਾਨ ਗੁਰੂ ਸਾਹਿਬ ਇੱਥੇ ਇਸ਼ਨਾਨ ਕਰਨ ਲਈ ਆਇਆ ਕਰਦੇ ਸਨ।

**੪. ਗੁਰਦੁਆਰਾ ਸਾਹਿਬ ਗੁਰੂ ਕਾ ਬਾਗ (ਵਾਰਾਨਸੀ):** ਗੁਰਦੁਆਰਾ ਸਾਹਿਬ ਗੁਰੂ ਕਾ ਬਾਗ ਵਾਰਾਨਸੀ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤ ਦੱਸਦੇ ਹਨ ਕਿ ਗੁਰੂ ਸਾਹਿਬ ਇੱਥੇ ਸ਼ਿਵਰਾਤਰੀ ਦੇ ਮੌਕੇ ਆਏ ਸਨ ਅਤੇ ਇੱਥੇ ਹੀ ਉਨ੍ਹਾਂ ਦੇ ਪੰਡਤ ਚਤੁਰ ਦਾਸ ਨਾਲ ਵਿਚਾਰ-ਵਿਟਾਂਦਰੇ ਹੋਏ ਸਨ।

**੫. ਗੁਰਦੁਆਰਾ ਸਾਹਿਬ ਨਾਨਕਮਤਾ ਸਾਹਿਬ ਪੀਲੀਭੀਤ:** ਗੁਰਦੁਆਰਾ ਸਾਹਿਬ ਨਾਨਕਮਤਾ ਸਾਹਿਬ ਉਤਰਾਖੰਡ ਦੇ ਪੀਲੀਭੀਤ ਵਿਖੇ ਸ੍ਰੀ ਗੁਰੂ ਨਾਨਕ ਸਾਹਿਬ ਤੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਸੁਸ਼ੋਭਿਤ ਹੈ। ਪਹਿਲੇ ਇਸ ਨੂੰ 'ਗੋਰਖਮਤਾ' ਕਿਹਾ ਜਾਂਦਾ ਸੀ, ਇਸੇ ਅਸਥਾਨ 'ਤੇ ਹੀ ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਆਪਣੀ ਤੀਸਰੀ ਉਦਾਸੀ ਸਮੇਂ ਗੋਰਖ ਨਾਥ ਦੇ ਚੇਲੇ ਝੰਗਰਨਾਥ ਅਤੇ ਭੰਗਰਨਾਥ ਨਾਲ ਵਿਚਾਰ ਚਰਚਾ ਕਰਦਿਆਂ ਉਨ੍ਹਾਂ ਨੂੰ ਗਿਆਨ ਦਿੱਤਾ ਸੀ। ਗੁਰੂ ਨਾਨਕ ਸਾਹਿਬ ਦੀ ਪਵਿੱਤਰ ਛੋਹ ਪ੍ਰਾਪਤ ਇਕ ਪਿੱਪਲ ਦਾ ਦਰੱਖ਼ਤ ਅੱਜ ਵੀ ਇੱਥੇ ਮੌਜੂਦ ਹੈ।

**੬. ਗੁਰਦੁਆਰਾ ਸਾਹਿਬ ਦੁੱਧ ਵਾਲਾ ਖੂਹ:** ਗੁਰਦੁਆਰਾ ਸਾਹਿਬ ਦੁੱਧ ਵਾਲਾ ਖੂਹ, ਗੁਰਦੁਆਰਾ ਨਾਨਕਮਤਾ ਸਾਹਿਬ ਦੇ ਨਜ਼ਦੀਕ ਜ਼ਿਲ੍ਹਾ ਊਧਮ ਸਿੰਘ ਨਗਰ ਵਿਖੇ ਸ੍ਰੀ ਗੁਰੂ ਨਾਨਕ ਸਾਹਿਬ ਦੀ ਪਵਿੱਤਰ ਆਮਦ ਦੀ ਯਾਦ ਵਿਚ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਸ੍ਰੀ ਗੁਰੂ ਨਾਨਕ ਦੇਵ ਜੀ ਇੱਥੇ ਆਪਣੀ ਤੀਸਰੀ ਉਦਾਸੀ ਸਮੇਂ ਪਹੁੰਚੇ ਸਨ। ਇੱਥੇ ਗੁਰੂ ਜੀ ਦੀ ਚਰਨ ਛੋਹ ਪ੍ਰਾਪਤ ਇਕ ਖੂਹ ਅੱਜ ਵੀ ਮੌਜੂਦ ਹੈ ਜਿਸ ਦੇ ਪਾਣੀ ਦਾ ਸੁਆਦ ਦੁੱਧ ਵਾਂਗ ਹੈ।

**੭. ਗੁਰਦੁਆਰਾ ਸਾਹਿਬ ਭੰਡਾਰਾ ਸਾਹਿਬ :** ਗੁਰਦੁਆਰਾ ਭੰਡਾਰਾ ਸਾਹਿਬ,

ਗੁਰਦੁਆਰਾ ਨਾਨਕਮਤਾ ਸਾਹਿਬ ਦੇ ਨਜ਼ਦੀਕ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਯਾਦ ਵਿਚ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਸ੍ਰੀ ਗੁਰੂ ਨਾਨਕ ਦੇਵ ਜੀ ਇੱਥੇ ਆਪਣੀ ਤੀਸਰੀ ਉਦਾਸੀ ਸਮੇਂ ਪਹੁੰਚੇ ਸਨ। ਇੱਥੇ ਗੁਰੂ ਜੀ ਨੇ ਯੋਗੀਆਂ ਨੂੰ ਲੰਗਰ ਛਕਾ ਕੇ ਤ੍ਰਿਪਤ ਕੀਤਾ ਸੀ ਅਤੇ ਉਨ੍ਹਾਂ ਨੂੰ ਕਿਰਤ ਕਰੋ, ਨਾਮ ਜਪੋ, ਵੰਡ ਛਕੋ ਦਾ ਸੰਦੇਸ਼ ਦਿੱਤਾ ਸੀ।

**੮. ਗੁਰਦੁਆਰਾ ਸਾਹਿਬ ਬਾਉਲੀ ਸਾਹਿਬ :** ਗੁਰਦੁਆਰਾ ਬਾਉਲੀ ਸਾਹਿਬ, ਗੁਰਦੁਆਰਾ ਨਾਨਕਮਤਾ ਸਾਹਿਬ ਦੇ ਨਜ਼ਦੀਕ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਯਾਦ ਵਿਚ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਸ੍ਰੀ ਗੁਰੂ ਨਾਨਕ ਦੇਵ ਜੀ ਇੱਥੇ ਆਪਣੀ ਤੀਸਰੀ ਉਦਾਸੀ ਸਮੇਂ ਪਹੁੰਚੇ ਸਨ। ਇੱਥੇ ਗੁਰੂ ਜੀ ਨੇ ਯੋਗੀਆਂ ਦੇ ਝੂਠੇ ਅਹੰਕਾਰ ਨੂੰ ਤੋੜਿਆ ਸੀ। ਇੱਥੇ ਗੁਰੂ ਜੀ ਦੀ ਪਵਿੱਤਰ ਛੋਹ ਪ੍ਰਾਪਤ ਬਾਉਲੀ ਅੱਜ ਵੀ ਮੌਜੂਦ ਹੈ।

**੯. ਗੁਰਦੁਆਰਾ ਸਾਹਿਬ ਨਾਨਕਪੁਰੀ ਸਾਹਿਬ, ਟਾਂਡਾ :** ਗੁਰਦੁਆਰਾ ਸਾਹਿਬ ਨਾਨਕਪੁਰੀ ਸਾਹਿਬ ਉਤਰਾਖੰਡ ਦੇ ਜ਼ਿਲ੍ਹਾ ਊਧਮ ਸਿੰਘ ਨਗਰ ਦੇ ਪਿੰਡ ਟਾਂਡਾ ਜੋ ਪਿੰਡ ਗੁਲੇਰੀਆ ਤੋਂ ਦੋ ਕਿਲੋਮੀਟਰ ਅਤੇ ਪਿੰਡ ਕਰੀਮਗੰਜ ਤੋਂ ੧੨ ਕਿਲੋਮੀਟਰ ਦੀ ਦੂਰੀ 'ਤੇ ਹੈ ਜੋ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਸੁਸ਼ੋਭਿਤ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਆਪਣੀ ਉਤਰਾਖੰਡ ਦੀ ਪ੍ਰਚਾਰ ਫੇਰੀ ਦੌਰਾਨ ਆਪਣੇ ਇਕ ਸਿੱਖ ਭਾਈ ਹਾਰਾ ਦੀ ਬੇਨਤੀ 'ਤੇ ਟਾਂਡਾ ਵਿਖੇ ਆਏ ਸਨ। ਇੱਥੇ ਉਨ੍ਹਾਂ ਨੇ ਰੁਹੇਲਾ ਨਾਮ ਦੇ ਇਕ ਪਠਾਣ ਜੋ ਕਿ ਬੱਚਿਆਂ ਦੀ ਖ੍ਰੀਦ-ਵੇਚ ਦਾ ਕੰਮ ਕਰਦਾ ਸੀ, ਨੂੰ ਆਪਣੀਆਂ ਸਿੱਖਿਆਵਾਂ ਰਾਹੀਂ ਪ੍ਰੇਰ ਕੇ ਸਿੱਧੇ ਰਸਤੇ ਪਾਇਆ ਸੀ। ਟਾਂਡਾ ਵਿਖੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਯਾਦ ਵਿਚ ਗੁਰਦੁਆਰਾ ਗੁਰੂ ਕਾ ਬਾਗ, ਗੁਰਦੁਆਰਾ ਮਾਰ ਜੀਵਾਲਾ ਸਾਹਿਬ, ਗੁਰਦੁਆਰਾ ਚੱਕੀ ਸਾਹਿਬ ਅਤੇ ਗੁਰਦੁਆਰਾ ਘਾਟ ਸਾਹਿਬ ਵੀ ਸੁਸ਼ੋਭਿਤ ਹਨ।

**੧੦. ਗੁਰਦੁਆਰਾ ਸਾਹਿਬ ਸ੍ਰੀ ਨਨਕਾਣਾ ਸਾਹਿਬ ਕਾਸ਼ੀਪੁਰ :** ਗੁਰਦੁਆਰਾ ਸਾਹਿਬ ਸ੍ਰੀ ਨਨਕਾਣਾ ਸਾਹਿਬ ਉਤਰਾਖੰਡ ਦੇ ਇਕ ਸ਼ਹਿਰ ਕਾਸ਼ੀਪੁਰ ਵਿਖੇ ਮੁਹੱਲਾ ਪੱਕਾ ਕੋਟ ਦੇ ਨਾਗਨਾਥ ਮੰਦਿਰ ਦੇ ਨਜ਼ਦੀਕ ਸ੍ਰੀ ਗੁਰੂ ਨਾਨਕ ਸਾਹਿਬ ਦੀ ਪਵਿੱਤਰ ਆਮਦ ਦੀ ਯਾਦ ਵਿਚ ਸੁਸ਼ੋਭਿਤ ਹੈ। ਕਿਹਾ ਜਾਂਦਾ ਹੈ ਕਿ ਗੁਰੂ ਸਾਹਿਬ ਇੱਥੇ ਨਾਨਕਮਤੇ ਤੋਂ ਵਾਪਸੀ ਸਮੇਂ ਇੱਥੇ ਰੁਕੇ ਸਨ।

**੧੧. ਗੁਰਦੁਆਰਾ ਸਾਹਿਬ ਸੰਤ ਸਾਗਰ ਬਾਉਲੀ ਸਾਹਿਬ ਹਰਿਦੁਆਰ :** ਗੁਰਦੁਆਰਾ ਸਾਹਿਬ ਸੰਤ ਸਾਗਰ ਬਾਉਲੀ ਸਾਹਿਬ, ਹਰਿਦੁਆਰ ਦੇ ਇਕ ਪਿੰਡ ਗੇਂਦਾਕਠਾ ਵਿਖੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਸੁਸ਼ੋਭਿਤ ਹੈ। ਇਹ ਗੁਰਦੁਆਰਾ ਸਾਹਿਬ ਹਰਿਦੁਆਰਾ-ਨਜੀਬਾਬਾਦ ਸੜਕ 'ਤੇ

ਸਥਿਤ ਹੈ। ਇੱਥੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪਵਿੱਤਰ ਛੋਹ ਪ੍ਰਾਪਤ ਇਕ ਬਾਉਲੀ ਵੀ ਮੌਜੂਦ ਹੈ।

**੧੨. ਗੁਰਦੁਆਰਾ ਸਾਹਿਬ ਸ੍ਰੀ ਕੋੜਿਆਲ ਘਾਟ ਸਾਹਿਬ ਬੱਬਰਪੁਰ :** ਗੁਰਦੁਆਰਾ ਸਾਹਿਬ ਸ੍ਰੀ ਕੋੜਿਆਲ ਘਾਟ ਸਾਹਿਬ ਉਤਰਾਖੰਡ ਦੇ ਜ਼ਿਲ੍ਹਾ ਲਖੀਮਪੁਰੀ ਵਿਚ ਪਿੰਡ ਬੱਬਰਪੁਰ ਵਿਖੇ ਸ੍ਰੀ ਗੁਰੂ ਨਾਨਕ ਦੇਵ ਜੀ ਆਪਣੀ ਤੀਸਰੀ ਉਦਾਸੀ ਸਮੇਂ ਆਮਦ ਦੀ ਯਾਦ ਵਿਚ ਸੁਸ਼ੋਭਿਤ ਹੈ। ਇੱਥੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਕ ਕੋਹੜੀ ਫ਼ਕੀਰ ਦੇ ਘਰ ਰਾਤ ਗੁਜ਼ਾਰੀ ਸੀ ਅਤੇ ਉਸ ਨੂੰ ਨਾਮ-ਸਿਮਰਨ ਦੀ ਦਾਤ ਦੀ ਮਹੱਤਤਾ ਦੱਸ ਕੇ ਅਰੋਗ ਕੀਤਾ ਸੀ।

**੧੩. ਗੁਰਦੁਆਰਾ ਸਾਹਿਬ ਸ੍ਰੀ ਰੀਠਾ ਸਾਹਿਬ :** ਗੁਰਦੁਆਰਾ ਸ੍ਰੀ ਰੀਠਾ ਸਾਹਿਬ, ਉਤਰਾਖੰਡ ਦੇ ਜ਼ਿਲ੍ਹਾ ਚੰਪਾਵਤ ਵਿਖੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਯਾਦ ਵਿਚ ਸੁਸ਼ੋਭਿਤ ਹੈ। ਇਹ ਗੁਰਦੁਆਰਾ ਸ੍ਰੀ ਨਾਨਕਮਤਾ ਸਾਹਿਬ ਤੋਂ ੨੦੯ ਕਿਲੋਮੀਟਰ ਦੀ ਦੂਰੀ 'ਤੇ ਸਥਿਤ ਹੈ। ਇੱਥੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਨਾਥ ਜੋਗੀਆਂ ਨਾਲ ਵਿਚਾਰ ਚਰਚਾ ਕੀਤੀ ਸੀ ਅਤੇ ਕੋੜੇ ਰੀਠਿਆਂ ਨੂੰ ਮਿੱਠੇ ਕੀਤਾ ਸੀ।

**੧੪. ਗੁਰਦੁਆਰਾ ਸਾਹਿਬ ਸ੍ਰੀ ਨਾਨਕਵਾੜੀ ਸਾਹਿਬ ਮੁਰਾਦਾਬਾਦ :** ਗੁਰਦੁਆਰਾ ਸਾਹਿਬ ਸ੍ਰੀ ਨਾਨਕਵਾੜੀ ਸਾਹਿਬ ਉਤਰਾਖੰਡ ਦੇ ਜ਼ਿਲ੍ਹਾ ਮੁਰਾਦਾਬਾਦ ਦੇ ਇਕ ਪਿੰਡ ਰਤਨਪੁਰ ਕਲਾਂ ਵਿਖੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਸੁਸ਼ੋਭਿਤ ਹੈ। ਉਸ ਸਮੇਂ ਇੱਥੇ ਰਾਜਾ ਰਤਨ ਰਾਇ ਦਾ ਰਾਜ ਸੀ। ਉਹ ਗੁਰੂ ਜੀ ਦਾ ਸ਼ਰਧਾਲੂ ਸੀ। ਉਸ ਨੇ ਗੁਰੂ ਜੀ ਦੀਆਂ ਸਿੱਖਿਆਵਾਂ ਤੋਂ ਪ੍ਰਭਾਵਿਤ ਹੋ ਕੇ ਆਪਣੀ ਰਿਆਸਤ ਦੀ ਕਰੀਬ ਇਕ ਸੌ ਏਕੜ ਜ਼ਮੀਨ ਗੁਰੂ-ਘਰ ਦੇ ਨਾਮ ਲਗਾ ਦਿੱਤੀ। ਗੁਰੂ ਨਾਨਕ ਸਾਹਿਬ ਨੇ ਇੱਥੇ ਰਹਿ ਕੇ ਇੱਥੋਂ ਦੇ ਨਿਵਾਸੀਆਂ ਨੂੰ ਅੰਧ-ਵਿਸ਼ਵਾਸ ਤੋਂ ਮੁਕਤ ਕਰ ਇਕ ਅਕਾਲ ਪੁਰਖ ਦੇ ਨਾਮ ਦੀ ਅਰਾਧਨਾ ਕਰਨ ਲਈ ਪ੍ਰੇਰਿਤ ਕੀਤਾ। ਇਸ ਗੁਰਦੁਆਰਾ ਸਾਹਿਬ ਨੂੰ ਨਾਨਕ ਝੂਲੇ ਦੇ ਨਾਂ ਨਾਲ ਵੀ ਜਾਣਿਆ ਜਾਂਦਾ ਹੈ।

**੧੫. ਗੁਰਦੁਆਰਾ ਸਾਹਿਬ ਗਿਆਨ ਗੋਦੜੀ ਸਾਹਿਬ, ਹਰਿਦੁਆਰ :** ਸ੍ਰੀ ਗੁਰੂ ਨਾਨਕ ਦੇਵ ਜੀ ਪਹਿਲੀ ਉਦਾਸੀ ਸਮੇਂ ਕੁਰੂਕਸ਼ੇਤਰ ਤੋਂ ਹੁੰਦੇ ਹੋਏ ਸੂਰਜ ਗ੍ਰਹਿਣ ਦੇ ਮੌਕੇ ਇਤਿਹਾਸਿਕ ਸਥਾਨ ਹਰਿਦੁਆਰ ਪਹੁੰਚੇ ਸਨ। ਇੱਥੇ ਸ੍ਰੀ ਗੁਰੂ ਨਾਨਕ ਦੇਵ ਜੀ ਨਾਲ ਸੰਬੰਧਿਤ ਦੋ ਇਤਿਹਾਸਿਕ ਅਸਥਾਨ ਗੁਰੂ ਨਾਨਕ ਵਾੜਾ ਅਤੇ ਗਿਆਨ ਗੋਦੜੀ ਹਨ। ਗੁਰੂ ਨਾਨਕ ਵਾੜਾ ਉਹ ਅਸਥਾਨ ਹੈ ਜਿੱਥੇ ਸ੍ਰੀ ਗੁਰੂ ਨਾਨਕ ਦੇਵ ਜੀ ਆਪਣੀ ਹਰਿਦੁਆਰ ਫੇਰੀ ਸਮੇਂ ਠਹਿਰੇ ਸਨ। ਇਤਿਹਾਸਿਕ ਗੁਰਦੁਆਰਾ ਗਿਆਨ ਗੋਦੜੀ ਸਾਹਿਬ ਗੰਗਾ ਕਿਨਾਰੇ ਹਰਿ ਕੀ ਪਉੜੀ ਦੇ ਨਜ਼ਦੀਕ ਸੁਸ਼ੋਭਿਤ ਹੁੰਦਾ ਸੀ ਜੋ ੧੯੭੯ ਈ: ਵਿਚ ਗੰਗਾ ਕਿਨਾਰੇ ਦੀ ਵਿਕਾਸ-ਸਕੀਮ ਅਧੀਨ ਢਾਹਿਆ ਜਾ ਚੁੱਕਾ

ਹੈ। ਇਸ ਅਸਥਾਨ 'ਤੇ ਗੁਰੂ ਸਾਹਿਬ ਨੇ ਗੰਗਾ ਵਿਚ ਖਲੋ ਕੇ ਪਾਂਡਿਆਂ ਨੂੰ ਸੁਚੱਜੀ ਜੀਵਨ-ਜਾਚ ਅਪਣਾ ਕੇ ਆਪਣੇ ਜੀਵਨ ਸਮੇਂ ਹੀ ਚੰਗੇ ਕਰਮ ਕਰਨ ਦਾ ਉਪਦੇਸ਼ ਦੇ ਕੇ ਅਤੇ ਫੋਕਟ ਕਰਮ-ਕਾਂਡਾਂ ਵਿਚ ਅਜਾਈਂ ਸਮਾਂ ਗੁਆਉਣ ਤੋਂ ਪ੍ਰਹੇਜ਼ ਕਰਨ ਦੀ ਪ੍ਰੇਰਨਾ ਕੀਤੀ ਸੀ।

**੧੬. ਗੁਰਦੁਆਰਾ ਸਾਹਿਬ ਸਤੀ ਘਾਟ ਸਾਹਿਬ (ਹਰਿਦੁਆਰ)**: ਗੁਰਦੁਆਰਾ ਸਾਹਿਬ ਸਤੀ ਘਾਟ ਸਾਹਿਬ ਗੁਰੂ ਨਾਨਕ ਸਾਹਿਬ ਦੀ ਆਮਦ ਦੀ ਯਾਦ ਵਿਚ ਹਰਿਦੁਆਰ ਦੇ ਪਿੰਡ ਕਨਖਲ ਵਿਚ ਸੁਸ਼ੋਭਿਤ ਹੈ। ਗੁਰੂ ਨਾਨਕ ਸਾਹਿਬ ਆਪਣੀ ਪਹਿਲੀ ਪ੍ਰਚਾਰ ਯਾਤਰਾ ਦੌਰਾਨ ਇੱਥੇ ਆਏ ਸਨ। ਕਿਹਾ ਜਾਂਦਾ ਹੈ ਕਿ ਇਸ ਨਗਰ ਵਿਚ ਸ੍ਰੀ ਗੁਰੂ ਅਮਰਦਾਸ ਜੀ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਵੀ ਆਪਣੇ ਪਵਿੱਤਰ ਚਰਨ ਪਾਏ ਸਨ।

**੧੭. ਗੁਰਦੁਆਰਾ ਸਾਹਿਬ ਚਰਨ ਪਾਦੁਕਾ ਪਾਤਸ਼ਾਹੀ ਪਹਿਲੀ ਅਤੇ ਨੌਵੀਂ ਨਿਜ਼ਾਮਾਬਾਦ:** ਗੁਰਦੁਆਰਾ ਸਾਹਿਬ ਚਰਨ ਪਾਦੁਕਾ ਪਾਤਸ਼ਾਹੀ ਪਹਿਲੀ ਅਤੇ ਨੌਵੀਂ ਉੱਤਰ ਪ੍ਰਦੇਸ਼ ਦੇ ਜ਼ਿਲ੍ਹਾ ਅਜ਼ਮਗੜ੍ਹ ਦੇ ਇਕ ਨਗਰ ਨਿਜ਼ਾਮਾਬਾਦ ਵਿਚ ਸ੍ਰੀ ਗੁਰੂ ਨਾਨਕ ਸਾਹਿਬ ਅਤੇ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਸੁਸ਼ੋਭਿਤ ਹੈ। ਇੱਥੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੀਆਂ 'ਲੱਕੜ ਦੀਆਂ ਖੜ੍ਹਾਵਾਂ' ਦੀ ਜੋੜੀ ਵੀ ਰੱਖੀ ਗਈ ਹੈ।

**੧੮. ਗੁਰਦੁਆਰਾ ਸਾਹਿਬ ਅਲਾਹਾਬਾਦ:** ਸ੍ਰੀ ਗੁਰੂ ਨਾਨਕ ਦੇਵ ਜੀ ਦੀ ਉੱਤਰ ਪ੍ਰਦੇਸ਼ ਦੇ ਨਗਰ ਅਲਾਹਾਬਾਦ ਜੋ ਕਿ ਪਹਿਲਾਂ ਪ੍ਰਯਾਗ ਦੇ ਨਾਮ ਨਾਲ ਜਾਣਿਆ ਜਾਂਦਾ ਸੀ, ਵਿਚ ਆਪਣੀ ਪਹਿਲੀ ਉਦਾਸੀ ਸਮੇਂ ਆਉਣ ਦੀ ਯਾਦ ਵਿਚ ਇਕ ਇਤਿਹਾਸਿਕ ਗੁਰਦੁਆਰਾ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਇਸ ਅਸਥਾਨ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਇਲਾਵਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਵੀ ਪਵਿੱਤਰ ਚਰਨ ਛੋਹ ਪ੍ਰਾਪਤ ਹੈ।

**੧੯. ਗੁਰਦੁਆਰਾ ਸਾਹਿਬ ਅਲਮੋੜਾ:**ਉੱਤਰ ਪ੍ਰਦੇਸ਼ ਦੇ ਇਕ ਪਿੰਡ ਅਲਮੋੜਾ ਵਿਚ ਸ੍ਰੀ ਗੁਰੂ ਨਾਨਕ ਸਾਹਿਬ ਦੀ ਆਮਦ ਦੀ ਯਾਦ ਵਿਚ ਇਤਿਹਾਸਿਕ ਗੁਰਦੁਆਰਾ ਸਾਹਿਬ ਸੁਸ਼ੋਭਿਤ ਸੀ, ਜੋ ਸਮੇਂ ਦੀ ਮਾਰ ਹੇਠ ਅਲੋਪ ਹੋ ਚੁੱਕਾ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਇੱਥੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਅਲਮੋੜਾ ਦੇ ਰਾਜੇ ਅਤੇ ਪਰਜਾ ਨੂੰ ਸਤਿਨਾਮ ਦਾ ਉਪਦੇਸ਼ ਦੇ ਕੇ ਸਿੱਖੀ ਦੀ ਬਖਸ਼ਿਸ਼ ਕੀਤੀ ਸੀ।

**੨੦. ਗੁਰਦੁਆਰਾ ਸਾਹਿਬ ਬ੍ਰਹਮ ਕੁੰਡ ਸਾਹਿਬ:** ਅਯੁੱਧਿਆ ਦੀ ਧਰਤੀ ਉੱਤੇ ਤਿੰਨ ਗੁਰੂ ਸਾਹਿਬਾਨ ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਪਵਿੱਤਰ ਚਰਨ ਪਾਏ ਸਨ। ਇੱਥੇ ਉਪਰੋਕਤ ਤਿੰਨਾਂ ਗੁਰੂ ਸਾਹਿਬਾਨ ਦੀ ਆਮਦ ਦੀ ਯਾਦ ਵਿਚ ਗੁਰਦੁਆਰਾ ਬ੍ਰਹਮ

ਕੁੰਡ ਸੁਸ਼ੋਭਿਤ ਹੈ। ਗੁਰਦੁਆਰਾ ਸਾਹਿਬ ਵਿਚ ਗੁਰੂ ਸਾਹਿਬਾਨ ਨਾਲ ਸੰਬੰਧਿਤ ਪਵਿੱਤਰ ਨਿਸ਼ਾਨੀਆਂ ਅੱਜ ਵੀ ਦੇਖੀਆਂ ਜਾ ਸਕਦੀਆਂ ਹਨ।

**੨੧. ਗੁਰਦੁਆਰਾ ਸਾਹਿਬ ਮਾਈ ਥਾਨ ਸਾਹਿਬ ਆਗਰਾ :** ਆਗਰਾ ਉਹ ਪਵਿੱਤਰ ਧਰਤੀ ਹੈ ਜਿੱਥੇ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਇਲਾਵਾ ਸ੍ਰੀ ਗੁਰੂ ਰਾਮਦਾਸ ਜੀ, ਸ੍ਰੀ ਗੁਰੂ ਤੇਗ ਬਹਾਦਰ ਜੀ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਪਵਿੱਤਰ ਚਰਨ ਪਾਏ ਹਨ। ਕਿਹਾ ਜਾਂਦਾ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਆਪਣੀ ਦੱਖਣ ਦੀ ਉਦਾਸੀ ਸਮੇਂ ਇੱਥੇ ਆ ਕੇ ਮੁਹੱਲਾ ਮਾਈ ਥਾਨ ਵਿਖੇ ਰੁਕੇ ਸਨ ਅਤੇ ਇੱਥੇ ਹੀ ਮਾਈ ਜੱਸੀ ਗੁਰੂ ਸਾਹਿਬ ਦੀਆਂ ਸਿੱਖਿਆਵਾਂ ਤੋਂ ਪ੍ਰੇਰਿਤ ਹੋ ਉਨ੍ਹਾਂ ਦੀ ਸਿੱਖ ਬਣੀ ਸੀ। ਮਾਈ ਜੱਸੀ ਦੇ ਘਰ ਵਾਲੀ ਥਾਂ 'ਤੇ ਗੁਰਦੁਆਰਾ ਸਾਹਿਬ ਮਾਈ ਥਾਨ ਸੁਸ਼ੋਭਿਤ ਹੈ।

**੨੨. ਗੁਰਦੁਆਰਾ ਸਾਹਿਬ ਦੂਖ ਨਿਵਾਰਨ ਸਾਹਿਬ ਆਗਰਾ :** ਗੁਰਦੁਆਰਾ ਦੂਖ ਨਿਵਾਰਨ ਸਾਹਿਬ ਪੁਰਾਣੇ ਆਗਰਾ ਸ਼ਹਿਰ ਵਿਚ ਲੋਹਾਮੰਡੀ ਦੇ ਨਜ਼ਦੀਕ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਆਮਦ ਦੀ ਯਾਦ ਵਿਚ ਸੁਸ਼ੋਭਿਤ ਹੈ।

## ਕਲਕੱਤਾ

**੧. ਗੁਰਦੁਆਰਾ ਸਾਹਿਬ ਬੜੀ ਸੰਗਤ, ਕਲਕੱਤਾ:** ਗੁਰਦੁਆਰਾ ਸਾਹਿਬ ਬੜੀ ਸੰਗਤ ਕਲਕੱਤਾ ਵਿਖੇ ਸ੍ਰੀ ਗੁਰੂ ਨਾਨਕ ਦੇਵ ਜੀ ਯਾਦ ਵਿਚ ਸੁਸ਼ੋਭਿਤ ਹੈ। ਸ੍ਰੀ ਗੁਰੂ ਨਾਨਕ ਸਾਹਿਬ ਢਾਕੇ ਤੋਂ ਪੰਜਾਬ ਆਉਂਦੇ ਹੋਏ ਇੱਥੇ ਰੁਕੇ ਸਨ। ਗੁਰੂ ਸਾਹਿਬ ਦੇ ਇੱਥੇ ਠਹਿਰਨ ਦੌਰਾਨ ਇੱਥੋਂ ਦਾ ਰਾਜਾ ਬਹਾਦਰ ਸਿੰਘ ਆਪ ਜੀ ਦੇ ਦਰਸ਼ਨਾਂ ਲਈ ਆਇਆ ਅਤੇ ਆਪ ਜੀ ਦੀਆਂ ਸਿੱਖਿਆਵਾਂ ਤੋਂ ਬਹੁਤ ਪ੍ਰਭਾਵਿਤ ਹੋਇਆ। ਉਸ ਨੇ ਆਪ ਜੀ ਦੀ ਆਮਦ ਨੂੰ ਸਦੀਵੀ ਬਣਾਈ ਰੱਖਣ ਲਈ ਇੱਥੇ ਗੁਰਦੁਆਰਾ ਸਾਹਿਬ ਦਾ ਨਿਰਮਾਣ ਕਰਵਾਇਆ। ਇਤਿਹਾਸਿਕ ਸ੍ਰੋਤਾਂ ਅਨੁਸਾਰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਵੀ ਆਪਣੇ ਮੁਬਾਰਕ ਚਰਨ ਇਸ ਧਰਤੀ 'ਤੇ ਪਾਏ ਸਨ।

## ਆਂਧਰਾ ਪ੍ਰਦੇਸ਼

**੧. ਗੁਰਦੁਆਰਾ ਸਾਹਿਬ ਪਾਤਿਸ਼ਾਹੀ ਪਹਿਲੀ ਘੰਟੂਰ :** ਗੁਰਦੁਆਰਾ ਸਾਹਿਬ ਪਾਤਿਸ਼ਾਹੀ ਪਹਿਲੀ ਆਂਧਰਾ ਪ੍ਰਦੇਸ਼ ਦੇ ਮੁੱਖ ਨਗਰ ਘੰਟੂਰ ਵਿਖੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਸੁਸ਼ੋਭਿਤ ਹੈ।

## ਮਦਰਾਸ

**੧. ਗੁਰਦੁਆਰਾ ਸਾਹਿਬ ਤਿਲਗੰਜੀ:** ਮਦਰਾਸ ਦੇ ਇਕ ਨਗਰ ਪਾਲੀਪੁਰੰਮ ਅਤੇ ਕੋਟਾਯਮ ਦੇ ਨੇੜੇ ਗੁਰਦੁਆਰਾ ਤਿਲਗੰਜੀ ਸਾਹਿਬ ਸੁਸ਼ੋਭਿਤ ਹੈ। ਇੱਥੇ ਹੀ ਗੁਰੂ ਨਾਨਕ ਸਾਹਿਬ ਨੇ ਸਿੱਧਾਂ ਦੁਆਰਾ ਭੇਟ ਕੀਤੇ ਇਕ ਤਿਲ ਨੂੰ ਪਾਣੀ ਵਿਚ ਘੋਟ ਕੇ ਸਭ ਨੂੰ ਵਰਤਾ ਕੇ ਸਿੱਧਾਂ ਨੂੰ ਵੰਡ ਛਕਣ ਦਾ ਸਿਧਾਂਤ ਸਮਝਾਇਆ ਸੀ।

■

***ਸ਼੍ਰੋਮਣੀ ਗੁ: ਪ੍ਰ: ਕਮੇਟੀ ਦੇ ਪ੍ਰਧਾਨ-੧੮***

# ਸ. ਕ੍ਰਿਪਾਲ ਸਿੰਘ ਜੀ 'ਚੱਕ ਸ਼ੇਰੇਵਾਲਾ'

*-ਸ. ਰੂਪ ਸਿੰਘ**

ਸ. ਕ੍ਰਿਪਾਲ ਸਿੰਘ 'ਚੱਕ ਸ਼ੇਰੇਵਾਲਾ' ਦਾ ਜਨਮ ੪ ਜਨਵਰੀ, ੧੯੦੨ ਨੂੰ ਸ. ਹਰਨਾਮ ਸਿੰਘ ਅਤੇ ਸਰਦਾਰਨੀ ਸੰਤ ਕੌਰ ਦੇ ਘਰ ਚੱਕ ਸ਼ੇਰੇਵਾਲਾ, ਸ਼ਾਹੀ ਜਗੀਰਦਾਰ ਘਰਾਣੇ 'ਚ ਜ਼ਿਲ੍ਹਾ ਫਿਰੋਜ਼ਪੁਰ 'ਚ ਹੋਇਆ। ਸ. ਕ੍ਰਿਪਾਲ ਸਿੰਘ ਜੀ ਨੇ ਮੈਟ੍ਰਿਕ ਸਰਕਾਰੀ ਹਾਈ ਸਕੂਲ ਫਿਰੋਜ਼ਪੁਰ ਤੋਂ ਪਾਸ ਕੀਤੀ। ਇਨ੍ਹਾਂ ਦਾ ਅਨੰਦ-ਕਾਰਜ ਸਰਦਾਰਨੀ ਈਸ਼ਵਰ ਕੌਰ ਨਾਲ ਰਾਵਲਪਿੰਡੀ 'ਚ ੧੯੨੧ ਈ: 'ਚ ਹੋਇਆ। ਇਨ੍ਹਾਂ ਦੇ ਘਰ ਦੋ ਸਪੁੱਤਰ ਤੇ ਦੋ ਸਪੁੱਤਰੀਆਂ ਪੈਦਾ ਹੋਈਆਂ। ਸਰਦਾਰ ਸਾਹਿਬ ਦਾ ਸਾਰਾ ਪਰਵਾਰ ਗੁਰੂ-ਕਿਰਪਾ ਸਦਕਾ ਉੱਚ ਅਹੁਦਿਆਂ 'ਤੇ ਬਿਰਾਜਮਾਨ ਰਿਹਾ । ਆਪ ਜੀ ਹਾਕੀ, ਫੁੱਟਬਾਲ ਤੇ ਪੋਲੋ ਦੇ ਬਹੁਤ ਵਧੀਆ ਖਿਡਾਰੀ ਸਨ। ਆਪ ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ ਤੇ ਅਕਾਲੀ ਲਹਿਰ ਤੋਂ ਪ੍ਰਭਾਵਿਤ ਹੋ ਕੇ ਇਸ ਵਿਚ ਸ਼ਾਮਲ ਹੋ ਗਏ। ਪੰਥ-ਰਤਨ ਮਾਸਟਰ ਤਾਰਾ ਸਿੰਘ ਜੀ ਦੇ ਸ. ਕ੍ਰਿਪਾਲ ਸਿੰਘ ਜੀ ਬਹੁਤ ਪ੍ਰਸ਼ੰਸਕ ਸਨ। ਮਾਸਟਰ ਜੀ ਦੇ ਜੀਵਨ-ਦਰਸ਼ਨ ਤੋਂ ਪ੍ਰਭਾਵਿਤ ਹੋ ਕੇ ਹੀ ਇਨ੍ਹਾਂ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦੀਆਂ ਗਤੀਵਿਧੀਆਂ ਵਿਚ ਭਾਗ ਲੈਣਾ ਸ਼ੁਰੂ ਕੀਤਾ ਤੇ ਤਰੱਕੀ ਕਰਦੇ-ਕਰਦੇ ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਅਹੁਦੇ ਤੀਕ ਪਹੁੰਚੇ।

ਸ. ਕ੍ਰਿਪਾਲ ਸਿੰਘ ਜੀ 'ਚੱਕ ਸ਼ੇਰੇਵਾਲਾ' ਨੇ ਮਾਸਟਰ ਤਾਰਾ ਸਿੰਘ ਜੀ ਨਾਲ ਹੀ ਪੰਜਾਬੀ ਸੂਬੇ ਮੋਰਚੇ 'ਚ ਸਰਗਰਮੀ ਨਾਲ ਭਾਗ ਲਿਆ ਤੇ ੧੦ ਮਈ, ੧੯੫੫ ਨੂੰ ਗ੍ਰਿਫ਼ਤਾਰ ਹੋਏ।ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦੀਆਂ ਆਮ ਚੋਣਾਂ ਤੋਂ ਬਾਅਦ ਪਹਿਲੀ ਜਨਰਲ ਇਕੱਤਰਤਾ ੭ ਫਰਵਰੀ, ੧੯੫੫ ਨੂੰ ਮਾਸਟਰ ਤਾਰਾ ਸਿੰਘ ਜੀ ਦੀ ਪ੍ਰਧਾਨਗੀ 'ਚ ਹੋਈ, ਜਿਸ ਵਿਚ ਸ. ਕ੍ਰਿਪਾਲ ਸਿੰਘ ਜੀ (ਪੰਜਾਬ) ਤੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੈਂਬਰ ਨਾਮਜ਼ਦ ਹੋਏ। ਇਸ ਦਿਨ ਹੀ ਆਪ ਅੰਤ੍ਰਿੰਗ ਕਮੇਟੀ ਮੈਂਬਰ ਚੁਣੇ ਗਏ। ੧੧ ਨਵੰਬਰ ੧੯੫੬ ਨੂੰ ਹੋਏ ਜਨਰਲ ਸਮਾਗਮ ਸਮੇਂ ਆਪ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਜੂਨੀਅਰ ਮੀਤ ਪ੍ਰਧਾਨ ਚੁਣੇ ਗਏ ।

ਫਿਰ ੩ ਦਸੰਬਰ, ੧੯੫੭ ; ੭ ਮਾਰਚ, ੧੯੬੦ ਤੇ ੧੦ ਮਾਰਚ, ੧੯੬੧ ਨੂੰ ਸ਼੍ਰੋਮਣੀ ਕਮੇਟੀ ਦੇ ਹੋਏ ਜਨਰਲ ਇਜਲਾਸਾਂ ਸਮੇਂ ਸ. ਕ੍ਰਿਪਾਲ ਸਿੰਘ ਜੀ 'ਚੱਕ

** ਐਡੀਸ਼ਨਲ ਸਕੱਤਰ, ਸ਼੍ਰੋਮਣੀ ਗੁ: ਪ੍ਰ: ਕਮੇਟੀ, ਸ੍ਰੀ ਅੰਮ੍ਰਿਤਸਰ। ਮੋ: ੯੮੧੪੬-੩੭੯੭੯*

ਸ਼ੇਰੇਵਾਲਾ' ਜੂਨੀ. ਮੀਤ ਪ੍ਰਧਾਨ ਚੁਣੇ ਗਏ। ੧੦ ਮਾਰਚ, ੧੯੬੨ ਨੂੰ ਸਾਲਾਨਾ ਬਜਟ ਇਜਲਾਸ ਸਮੇਂ ਸਿੱਖ ਇਤਿਹਾਸ ਰੀਸਰਚ ਬੋਰਡ ਦੀ ਚੋਣ ਸਮੇਂ ੫-ਮੈਂਬਰੀ ਬੋਰਡ ਨਿਯੁਕਤ ਕੀਤਾ, ਜਿਸ ਦੇ ਸ. ਕ੍ਰਿਪਾਲ ਸਿੰਘ ਜੀ 'ਚੱਕ ਸ਼ੇਰੇਵਾਲਾ' ਮੈਂਬਰ ਚੁਣੇ ਗਏ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦਾ ਜਨਰਲ ਇਜਲਾਸ ੨ ਅਕਤੂਬਰ, ੧੯੬੨ ਨੂੰ ਹੋਇਆ, ਜਿਸ ਵਿਚ ਕੁਝ ਮੈਂਬਰਾਂ ਵੱਲੋਂ ਸਿੱਖ ਗੁਰਦੁਆਰਾ ਐਕਟ ਦੀ ਧਾਰਾ ੫੩ ਅਤੇ ੬੩ ਅਧੀਨ ਮੀਟਿੰਗ ਸੱਦੇ ਜਾਣ ਲਈ ਨੋਟਿਸ ਪੁੱਜਣ 'ਤੇ ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ. ਕ੍ਰਿਪਾਲ ਸਿੰਘ ਜੀ 'ਚੱਕ ਸ਼ੇਰੇਵਾਲਾ' ਵਿਰੁੱਧ ਬੇਪ੍ਰਤੀਤੀ ਦੇ ਮਤੇ ਉੱਤੇ ਵਿਚਾਰ ਕਰਨ ਲਈ ਸੱਦੀ ਗਈ ਜਿਸ ਵਿਚ ੧੪੮ ਮੈਂਬਰ ਸਾਹਿਬਾਨ ਸ਼ਾਮਲ ਹੋਏ। ਗਿਆਨੀ ਤੇਜਾ ਸਿੰਘ ਐਡੀਸ਼ਨਲ ਸਕੱਤਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਐਕਟ ਦੀ ਧਾਰਾ ੫੩ ਤੇ ੬੩ ਦੇ ਅਧੀਨ ਸ਼੍ਰੋਮਣੀ ਕਮੇਟੀ ਦੇ ਕੁਝ ਮੈਂਬਰਾਂ ਵੱਲੋਂ ਸ. ਕ੍ਰਿਪਾਲ ਸਿੰਘ ਵਿਰੁੱਧ ਬੇ-ਪ੍ਰਤੀਤੀ ਦਾ ਮਤਾ ਪੇਸ਼ ਹੋਣ 'ਤੇ ਬਹੁ-ਸੰਮਤੀ ਨਾਲ ਪਾਸ ਹੋ ਗਿਆ, ਜਿਸ ਕਰਕੇ ਸਰਦਾਰ ਸਾਹਿਬ, ਪ੍ਰਧਾਨਗੀ ਪਦ ਤੋਂ ਹਟ ਗਏ। ਇਨ੍ਹਾਂ ਦੀ ਥਾਂ 'ਤੇ ਸੰਤ ਚੰਨਣ ਸਿੰਘ ਜੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਚੁਣੇ ਗਏ।ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਪ੍ਰਕਾਸ਼ਿਤ ਨਾਨਕਸ਼ਾਹੀ ਡਾਇਰੀ ਸੰਮਤ ਨਾਨਕਸ਼ਾਹੀ ੫੪੧ (੨੦੦੯) ਅਨੁਸਾਰ ਸ. ਕ੍ਰਿਪਾਲ ਸਿੰਘ ਜੀ 'ਚੱਕ ਸ਼ੇਰੇਵਾਲਾ' ੧੧ ਮਾਰਚ, ੧੯੬੨ ਤੋਂ ੨ ਅਕਤੂਬਰ, ੧੯੬੨ ਤੀਕ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਦੇ ਅਹੁਦੇ 'ਤੇ ਬਿਰਾਜਮਾਨ ਰਹੇ। ੨੯ ਨਵੰਬਰ, ੧੯੬੩ ਨੂੰ ਸ਼੍ਰੋਮਣੀ ਕਮੇਟੀ ਦੇ ਜਨਰਲ ਇਜਲਾਸ ਸਮੇਂ ਸ. ਕ੍ਰਿਪਾਲ ਸਿੰਘ ਜੀ 'ਚੱਕ ਸ਼ੇਰੇਵਾਲਾ' ਨਾਮਜ਼ਦ ਮੈਂਬਰ ਹਾਜ਼ਰ ਸਨ। ਇਨ੍ਹਾਂ ਵੱਲੋਂ ਅੰਤ੍ਰਿੰਗ ਕਮੇਟੀ ਦੇ ਨਾਵਾਂ ਦੀ ਤਜਵੀਜ਼ ਪੇਸ਼ ਕੀਤੀ ਗਈ ਜੋ ਸਰਬ-ਸੰਮਤੀ ਨਾਲ ਪ੍ਰਵਾਨ ਕੀਤੀ ਗਈ।ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦੀ ਨਵੀਂ ਚੋਣ ਉਪਰੰਤ ੧੩ ਮਾਰਚ, ੧੯੬੫ ਨੂੰ ਪਹਿਲੀ ਜਨਰਲ ਇਕੱਤਰਤਾ ਹੋਈ, ਜਿਸ ਵਿਚ ਸ. ਕ੍ਰਿਪਾਲ ਸਿੰਘ ਜੀ 'ਚੱਕ ਸ਼ੇਰੇਵਾਲਾ' ਸ਼੍ਰੋਮਣੀ ਕਮੇਟੀ ਮੈਂਬਰ ਨਾਮਜ਼ਦ ਹੋਏ। ੧੨ ਨਵੰਬਰ, ੧੯੬੭ ਨੂੰ 'ਚੱਕ ਸ਼ੇਰੇਵਾਲਾ' ਸ੍ਰੀ ਨਨਕਾਣਾ ਸਾਹਿਬ ਐਜੂਕੇਸ਼ਨ ਟ੍ਰਸਟ ਲੁਧਿਆਣਾ ਦੇ ਪੰਜ ਸਾਲਾਂ ਵਾਸਤੇ ਟ੍ਰਸਟੀ ਚੁਣੇ ਗਏ।

ਸੰਤ ਚੰਨਣ ਸਿੰਘ ਜੀ, ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨਗੀ ਕਾਰਜ-ਕਾਲ ਸਮੇਂ ੧੭ ਅਕਤੂਬਰ, ੧੯੬੮, ੨੯ ਨਵੰਬਰ, ੧੯੬੯; ੨੬ ਨਵੰਬਰ, ੧੯੭੦, ੧੦ ਅਕਤੂਬਰ, ੧੯੭੧ ਤੇ ੨੩ ਅਕਤੂਬਰ, ੧੯੭੨ ਨੂੰ ਹੋਏ ਸਾਲਾਨਾ ਜਨਰਲ ਇਜਲਾਸਾਂ ਸਮੇਂ ਸ. ਕ੍ਰਿਪਾਲ ਸਿੰਘ ਜੀ 'ਚੱਕ ਸ਼ੇਰੇਵਾਲਾ' ਸੀਨੀਅਰ ਮੀਤ ਪ੍ਰਧਾਨ ਚੁਣੇ ਜਾਂਦੇ ਰਹੇ। ੨੩ ਅਕਤੂਬਰ, ੧੯੭੨ ਨੂੰ ਸੰਤ ਚੰਨਣ ਸਿੰਘ ਜੀ ਦੀ ਪ੍ਰਧਾਨਗੀ 'ਚ ਆਖਰੀ ਜਨਰਲ ਇਜਲਾਸ ਹੋਇਆ ਜਿਸ ਵਿਚ ਸ. ਕ੍ਰਿਪਾਲ ਸਿੰਘ ਜੀ

'ਚੱਕ ਸ਼ੇਰੇਵਾਲਾ' ਪੰਜ ਸਾਲਾਂ ਵਾਸਤੇ ਸ੍ਰੀ ਨਨਕਾਣਾ ਸਾਹਿਬ ਐਜੂਕੇਸ਼ਨ ਟ੍ਰਸਟ ਦੇ ਮੈਂਬਰ ਚੁਣੇ ਗਏ।

ਜਥੇਦਾਰ ਗੁਰਚਰਨ ਸਿੰਘ ਜੀ 'ਟੌਹੜਾ' ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਪ੍ਰਧਾਨਗੀ 'ਚ ਪਹਿਲਾ ਜਨਰਲ ਇਜਲਾਸ ੩੧ ਮਾਰਚ, ੧੯੭੩ ਨੂੰ ਹੋਇਆ, ਜਿਸ ਵਿਚ ਸ. ਕ੍ਰਿਪਾਲ ਸਿੰਘ ਜੀ 'ਚੱਕ ਸ਼ੇਰੇਵਾਲਾ' ਬਤੌਰ ਨਾਮਜ਼ਦ ਮੈਂਬਰ ਹਾਜ਼ਰ ਸਨ। ਟੌਹੜਾ ਸਾਹਿਬ ਦੀ ਪ੍ਰਧਾਨਗੀ ਸਮੇਂ ਵੀ ੨੮ ਨਵੰਬਰ, ੧੯੭੩ ਤੇ ੩੧ ਅਕਤੂਬਰ ੧੯੭੫ ਨੂੰ ਹੋਏ ਸਾਲਾਨਾ ਜਨਰਲ ਇਜਲਾਸਾਂ ਸਮੇਂ ਸ. ਕ੍ਰਿਪਾਲ ਸਿੰਘ ਜੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦੇ ਸੀਨੀਅਰ ਮੀਤ ਪ੍ਰਧਾਨ ਚੁਣੇ ਗਏ। ੩੧ ਅਕਤੂਬਰ, ੧੯੭੫ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦਾ ਸਾਲਾਨਾ ਜਨਰਲ ਸਮਾਗਮ ਦਫ਼ਤਰ, ਤੇਜਾ ਸਿੰਘ ਸਮੁੰਦਰੀ ਹਾਲ ਸ੍ਰੀ ਅੰਮ੍ਰਿਤਸਰ ਵਿਖੇ ਸ. ਕ੍ਰਿਪਾਲ ਸਿੰਘ 'ਚੱਕ ਸ਼ੇਰੇਵਾਲਾ' ਐਕਟਿੰਗ ਪ੍ਰਧਾਨ ਦੀ ਪ੍ਰਧਾਨਗੀ ਹੇਠ ਸ਼ੁਰੂ ਹੋਇਆ, ਜਿਸ ਵਿਚ ਕੁੱਲ ੯੯ ਮੈਂਬਰ ਹਾਜ਼ਰ ਸਨ। ਸਭ ਤੋਂ ਪਹਿਲਾਂ ਸੰਤ ਈਸ਼ਰ ਸਿੰਘ ਜੀ ਰਾੜਾ ਸਾਹਿਬ ਤੇ ਸੰਤ ਭਗਵਾਨ ਸਿੰਘ ਜੀ ਰੇਰੂ ਸਾਹਿਬ ਦੇ ਅਕਾਲ ਚਲਾਣੇ 'ਤੇ ਅਫ਼ਸੋਸ ਦੇ ਮਤੇ ਕੀਤੇ ਗਏ। ਇਸ ਦਿਨ ਹੀ ਭਾਈ ਦਿਆਲ ਸਿੰਘ ਅਮਰੀਕਨ ਦੇ ਅਕਾਲ ਚਲਾਣੇ 'ਤੇ ਅਫ਼ਸੋਸ ਦਾ ਮਤਾ ਕੀਤਾ ਗਿਆ। ਭਾਈ ਦਿਆਲ ਸਿੰਘ ਜੀ ਮੁੱਖ ਗ੍ਰੰਥੀ, ਸਿੱਖ ਧਰਮ ਬ੍ਰਦਰਜ਼ਹੁਡ (ਯੂ.ਐੱਸ.ਏ.) ਸ੍ਰੀ ਹਰਿਮੰਦਰ ਸਾਹਿਬ ਦੇ ਦਰਸ਼ਨ ਵਾਸਤੇ ਅਮਰੀਕਾ ਤੋਂ ਆਏ ਸਨ ਅਤੇ ਇਨ੍ਹਾਂ ਦੀ ਕਾਰ ਦਾ ਐਕਸੀਡੈਂਟ ਹੋਣ ਕਾਰਨ ਅਕਾਲ ਚਲਾਣਾ ਕਰ ਗਏ ਸਨ।

ਜਨਰਲ ਇਜਲਾਸ ਸਮੇਂ ਜਥੇਦਾਰ ਮੋਹਨ ਸਿੰਘ ਜੀ 'ਤੁੜ' ਪ੍ਰਧਾਨ, ਸ਼੍ਰੋਮਣੀ ਅਕਾਲੀ ਦਲ ਤੇ ਮੈਂਬਰ ਸ਼੍ਰੋਮਣੀ ਕਮੇਟੀ ਦੀ ਰਾਇ ਨਾਲ ਕਮੇਟੀ ਦੇ ਨਵੇਂ ਅਹੁਦੇਦਾਰਾਂ ਦੀ ਚੋਣ ਕਈ ਕਾਰਨਾਂ ਕਰਕੇ ਮੁਲਤਵੀ ਹੋ ਗਈ ਤੇ ਪਿਛਲੇ ਅਹੁਦੇਦਾਰਾਂ ਨੂੰ ਹੀ ਆਪੋ ਆਪਣੀ ਪਦਵੀਆਂ 'ਤੇ ਕੰਮ ਕਰਨ ਦੀ ਇਜਾਜ਼ਤ ਦਿੱਤੀ ਗਈ। ਇਸ ਤਰ੍ਹਾਂ ਸ. ਕ੍ਰਿਪਾਲ ਸਿੰਘ ਜੀ 'ਚੱਕ ਸ਼ੇਰੇਵਾਲਾ' ਫਿਰ ਸੀਨੀਅਰ ਮੀਤ ਪ੍ਰਧਾਨ ਚੁਣੇ ਗਏ। ਇਨ੍ਹਾਂ ਦੀ ਪ੍ਰਧਾਨਗੀ 'ਚ ਹੀ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਤਿੰਨ ਸੌ ਸਾਲਾ ਸ਼ਹੀਦੀ ਦਿਹਾੜੇ 'ਤੇ ਕੈਦੀਆਂ ਨੂੰ ਕੈਦ ਤੋਂ ਛੋਟ ਦੇਣ 'ਤੇ ਗੁਰਦੁਆਰਾ ਗੁਰੂ ਕੇ ਮਹਿਲ ਨੂੰ ਅਪੜਾਊ ਸੜਕ ਦੇਣ ਦਾ ਮਤਾ ਕੀਤਾ ਗਿਆ। ਸ਼ਾਹੀ ਜਗੀਰਦਾਰ ਪਰਵਾਰ 'ਚ ਪਰਵਰਿਸ਼ ਹੋਣ ਦੇ ਬਾਵਜੂਦ ਵੀ ਸ. ਕ੍ਰਿਪਾਲ ਸਿੰਘ ਜੀ ਹਉਮੈਂ-ਹੰਕਾਰ ਤੋਂ ਦੂਰ ਆਮ ਲੋਕਾਂ 'ਚ ਵਿਚਰਨ ਵਾਲੇ ਵਧੀਆ ਨਿੱਘੇ ਸੁਭਾਅ ਮਾਲਕ ਸਨ। 'ਚੱਕ ਸ਼ੇਰੇਵਾਲਾ' ਸਮਾਜ ਸੁਧਾਰਾਂ ਦੇ ਸਿਰਦਾਰ ਸਨ, ਇਨ੍ਹਾਂ ਦੇ ਉੱਦਮ, ਉਤਸ਼ਾਹ ਸਦਕਾ, 'ਚੱਕ ਸ਼ੇਰੇਵਾਲਾ' 'ਚ ੨੦ ਬਿਸਤਰਿਆਂ ਵਾਲਾ ਹਸਪਤਾਲ, ਟੈਲੀਫੋਨ ਐਕਸਚੇਂਜ, ਪਾਣੀ ਸਪਲਾਈ ਅਤੇ ਬੈਂਕ ਦੀ ਸਹੂਲਤ ਲੋਕਾਂ ਨੂੰ ਨਸੀਬ ਹੋਈ। ਵਿੱਦਿਆ ਦੇ ਪ੍ਰਚਾਰ-ਪ੍ਰਸਾਰ ਲਈ ਇਨ੍ਹਾਂ ਪਿੰਡ

ਦੇ ਸਕੂਲ ਨੂੰ ਅਠਵੀਂ ਤੋਂ ਦਸਵੀਂ ਤੀਕ ਕਰਵਾਇਆ। ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦੇ ਅਹੁਦੇ ਤੋਂ ਹਟ ਜਾਣ ਤੋਂ ਬਾਅਦ ਵੀ ਸਰਦਾਰ 'ਚੱਕ ਸ਼ੇਰੇਵਾਲਾ' ਬਹੁਤ ਲੰਮਾ ਸਮਾਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸੀਨੀਅਰ ਮੀਤ ਪ੍ਰਧਾਨ ਬਣੇ ਰਹੇ। ਪਹਿਲੀ ਅਕਾਲੀ ਸਰਕਾਰ ਬਣਾਉਣ ਵਿਚ ਆਪ ਨੇ ਵਿਸ਼ੇਸ਼ ਯੋਗਦਾਨ ਪਾਇਆ। ਐਮਰਜੈਂਸੀ ਦੇ ਸਮੇਂ ਆਪ ਕਾਰਜ਼ਕਾਰੀ ਪ੍ਰਧਾਨ ਦੇ ਤੌਰ 'ਤੇ ਕਾਰਜਸ਼ੀਲ ਰਹੇ।

੭ ਅਗਸਤ, ੧੯੮੮ ਨੂੰ ਸ. ਕ੍ਰਿਪਾਲ ਸਿੰਘ ਜੀ ਚੱਕ ਸ਼ੇਰੇਵਾਲਾ ਇਸ ਨਾਸ਼ਮਾਨ ਸੰਸਾਰ ਨੂੰ ਆਖ਼ਰੀ ਫ਼ਤਹ ਬੁਲਾ ਗਏ।੩੦ ਨਵੰਬਰ,੧੯੮੮ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦੇ ਜਨਰਲ ਇਜਲਾਸ ਦੇ ਮਤਾ ਨੰ:੮ ਸ. ਕ੍ਰਿਪਾਲ ਸਿੰਘ ਜੀ 'ਚੱਕ ਸ਼ੇਰੇਵਾਲਾ' ਦੇ ਅਕਾਲ ਚਲਾਣੇ 'ਤੇ ਅਫਸੋਸ ਦਾ ਇਜਹਾਰ ਕੀਤਾ ਗਿਆ। ਆਪ ਜੀ ਦੀ ਤਸਵੀਰ ਕੇਂਦਰੀ ਸਿੱਖ ਅਜਾਇਬ ਘਰ, ਸ੍ਰੀ ਅੰਮ੍ਰਿਤਸਰ ਵਿਖੇ ਸੁਸ਼ੋਭਿਤ ਹੈ।

■

## ਜਥੇਦਾਰ ਅਮਰੀਕ ਸਿੰਘ ਸ਼ਾਹਪੁਰ ਵੱਲੋਂ ਹਲਕਾ ਡੇਰਾ ਬਾਬਾ ਨਾਨਕ ਵਿਖੇ ਗੁਰਮਤਿ ਸਮਾਗਮ

ਭਾਈ ਹਰਵਿੰਦਰ ਸਿੰਘ ਪ੍ਰਚਾਰਕ ਪੁੱਜੀ ਸੂਚਨਾ ਅਨੁਸਾਰ ਪ੍ਰਚਾਰ ਵਹੀਰ ਡੇਰਾ ਬਾਬਾ ਨਾਨਕ ਵੱਲੋਂ ਵੱਖ-ਵੱਖ ਪਿੰਡਾਂ ਵਿਚ ਪਹੁੰਚ ਕੇ ਪਤਿਤ ਨੌਜਵਾਨਾਂ ਦੀ ਨਿਸ਼ਾਨਦੇਹੀ ਕਰ ਕੇ ਉਨ੍ਹਾਂ ਨੌਜਵਾਨਾਂ ਨੂੰ ਸਿੱਖੀ ਵਿਚ ਸ਼ਾਮਲ ਹੋਣ ਲਈ ਬੇਨਤੀ ਕੀਤੀ ਗਈ ਜਿਸ ਦੇ ਪਹਿਲੇ ਗੇੜ ਵਿਚ ੩੫ ਪਿੰਡਾਂ ਦੇ ੮੦੦ ਨੌਜਵਾਨਾਂ ਨੇ ਕੇਸ ਰੱਖਣ ਦਾ ਪ੍ਰਣ ਕੀਤਾ।

ਜਥੇਦਾਰ ਅਮਰੀਕ ਸਿੰਘ ਸ਼ਾਹਪੁਰ ਦੇ ਉੱਦਮ ਨਾਲ ਪ੍ਰਚਾਰ ਵਹੀਰ ਵੱਲੋਂ ਹਲਕਾ ਡੇਰਾ ਬਾਬਾ ਨਾਨਕ ਦੇ ਵੱਖ-ਵੱਖ ਸਕੂਲਾਂ ਨੂੰ ਪੰਜ ਜ਼ੋਨਾਂ ਵਿਚ ਵੰਡ ਕੇ ਪ੍ਰਸ਼ਨੋਤਰੀ,ਗੁਰਬਾਣੀ ਕੀਰਤਨ, ਕਵੀਸ਼ਰੀ, ਭਾਸ਼ਣ, ਕਵਿਤਾ, ਗੁਰਬਾਣੀ ਕੰਠ ਆਦਿ ਮੁਕਾਬਲੇ ਕਰਵਾਏ ਗਏ।ਪਹਿਲੇ ਸਥਾਨ ਪ੍ਰਾਪਤ ਕਰਨ ਵਾਲੇ ਬੱਚਿਆਂ ਦਾ ਫਾਈਨਲ ਮੁਕਾਬਲਾ ਡੇਰਾ ਬਾਬਾ ਨਾਨਕ ਵਿਖੇ ਮਿਤੀ ੧੧/੧੧/੧੦ ਨੂੰ ਕਰਵਾਇਆ ਗਿਆ।ਇਸ ਸਮਾਗਮ ਵਿਚ ਇਲਾਕੇ ਦੀਆਂ ਪ੍ਰਮੁੱਖ ਸ਼ਖ਼ਸੀਅਤਾਂ ਹਾਜ਼ਰ ਸਨ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਤੋਂ ਵਿਸ਼ੇਸ਼ ਤੌਰ 'ਤੇ ਪਹੁੰਚੇ ਡਾਇਰੈਕਟਰ ਸ. ਵਰਿਆਮ ਸਿੰਘ ਅਤੇ ਐਡੀ: ਸਕੱਤਰ ਸ.ਹਰਜੀਤ ਸਿੰਘ ਨੇ ਬੱਚਿਆਂ ਨੂੰ ਆਸ਼ੀਰਵਾਦ ਦਿੱਤਾ। ਭਾਈ ਗੁਰਦਾਸ ਸੀਨੀ: ਸੈਕੰ: ਸਕੂਲ ਭਗਵਾਨਪੁਰ ਦੇ ਬੱਚਿਆਂ ਨੇ ਟਰਾਫੀ ਪ੍ਰਾਪਤ ਕੀਤੀ। ਇਸ ਮੌਕੇ ਜਥੇਦਾਰ ਅਮਰੀਕ ਸਿੰਘ ਸ਼ਾਹਪੁਰ ਨੇ ਸਕੂਲ ਦੇ ਪ੍ਰਬੰਧਕਾਂ ਨੂੰ ਅਪੀਲ ਕੀਤੀ ਕਿ ਉਹ ਇਨ੍ਹਾਂ ਬੱਚਿਆਂ ਨੂੰ ਇਸੇ ਤਰ੍ਹਾਂ ਹੀ ਇਨ੍ਹਾਂ ਦੇ ਹੁਨਰ ਨਾਲ ਜੋੜੀ ਰੱਖਣ ਤਾਂ ਜੋ ਬੱਚਿਆਂ ਦਾ ਭਵਿੱਖ ਉਜਲਾ ਹੋ ਸਕੇ।ਅਖੀਰ ਵਿਚ ਪ੍ਰੋਗਰਾਮ ਨੂੰ ਸਫਲ ਬਣਾਉਣ ਲਈ ਸਭ ਦਾ ਧੰਨਵਾਦ ਕੀਤਾ।

***ਗਾਗਰ 'ਚ ਸਾਗਰ-੩***

# ਸੱਚਾ ਮਰਦ

*-ਡਾ. ਇੰਦਰਜੀਤ ਸਿੰਘ ਗੋਗੋਆਣੀ**

*ਹਮੂੰ ਮਰਦ ਬਾਯਦ ਸ਼ਵਦ ਸੁਖਨ ਵਰ॥*
*ਨ ਸ਼ਿਕਮੇ ਦਿਗਰ ਦਰ ਦਹਾਨੈ ਦਿਗਰ॥* *(ਸ੍ਰੀ ਗੁਰੂ ਗੋਬਿੰਦ ਸਿੰਘ ਜੀ)*

ਫ਼ਾਰਸੀ-ਪੰਜਾਬੀ ਕੋਸ਼ ਵਿਚ ਮਰਦ ਦੇ ਸਮ-ਅਰਥੀ ਸ਼ਬਦ ਸ਼ਖ਼ਸ, ਮਾਨਸ, ਬਹਾਦਰ ਤੇ ਦਲੇਰ ਆਦਿ ਵੀ ਹਨ। ਉਧਰ ਸਾਡੇ ਲੋਕ-ਸਾਹਿਤ ਵਿਚ ਪ੍ਰਚਲਤ ਹੈ ਕਿ ਆਹ ਕੰਮ ਤਾਂ ਮਰਦ ਨੂੰ ਮੇਹਣਾ ਹੈ, ਭਾਵ ਮਰਦਊਪੁਣਾ, ਸ਼ਖ਼ਸੀਅਤ, ਮਾਨਵਤਾ, ਬਹਾਦਰੀ ਤੇ ਦਲੇਰੀ ਸ਼ਬਦ ਮਰਦ ਦੀ ਮਰਦਾਨਗੀ ਨਾਲ ਜੁੜੇ ਹੋਏ ਹਨ। ਇਸੇ ਲਈ ਇਸ ਦੁਨੀਆਂ ਵਿਚ ਉਨ੍ਹਾਂ ਲੋਕਾਂ ਦੀਆਂ ਵਾਰਾਂ ਜਾਂ ਕਥਾਵਾਂ ਪ੍ਰਚਲਤ ਹੋਈਆਂ ਜੋ ਸਮਾਜ ਦੀ ਕਸਵੱਟੀ ਉੱਪਰ ਪੂਰੇ-ਸੂਰੇ ਉਤਰੇ ਜਾਂ ਇੰਝ ਕਹੋ ਕਿ ਜਿਨ੍ਹਾਂ ਮਰਦਾਂ ਵਾਲੀ ਗੱਲ ਕੀਤੀ। ਭਾਵੇਂ ਵਿਸ਼ਵ ਦੀ ਗਿਣਤੀ ਜਾਂ ਜਨ-ਗਣਨਾ, ਮਰਦਾਂ/ਔਰਤਾਂ ਦੀ ਗਿਣਤੀ 'ਤੇ ਹੀ ਨਿਰਭਰ ਹੈ ਪਰ 'ਸੱਚਾ ਮਰਦ' ਕਿਸ ਨੂੰ ਕਿਹਾ ਜਾ ਸਕਦਾ ਹੈ?

ਸੰਸਾਰ ਦੇ ਇਸ ਸਵਾਲ ਦਾ ਜਵਾਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀ ਰਚਨਾ 'ਜ਼ਫ਼ਰਨਾਮਾ' (ਫ਼ਤਿਹ ਦਾ ਖ਼ਤ) ਵਿਚ ਦਿੱਤਾ ਹੈ। ਇਹ ਖ਼ਤ ਜੋ ਔਰੰਗਜ਼ੇਬ ਬਾਦਸ਼ਾਹ ਨੂੰ ਦਸਮ ਪਿਤਾ ਜੀ ਨੇ ਲਿਖਿਆ, ਉਸ ਵਿਚ ਸੱਚੇ ਮਰਦ ਦੀ ਪਰਿਭਾਸ਼ਾ ਇਸ ਕਰਕੇ ਸਮਝਾਈ ਕਿਉਂਕਿ ਔਰੰਗਜ਼ੇਬ ਦੀ ਕਥਨੀ ਤੇ ਕਰਨੀ 'ਚ ਵੱਡਾ ਅੰਤਰ ਸੀ। ਉਹ ਲੋਕਾਈ ਦੀਆਂ ਨਜ਼ਰਾਂ ਵਿਚ ਸੱਚਾ ਧਰਮੀ ਹੋਣ ਦਾ ਵਿਖਾਵਾ ਵੀ ਕਰਦਾ ਰਿਹਾ ਪਰ ਆਪਣੇ ਪਿਤਾ, ਭਰਾਵਾਂ ਤੋਂ ਲੈ ਕੇ ਆਮ ਲੋਕਾਂ ਉੱਪਰ ਜ਼ੁਲਮੋ-ਤਸ਼ੱਦਦ ਵੀ ਰੱਜ ਕੇ ਕੀਤਾ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ 'ਜ਼ਫ਼ਰਨਾਮੇ' ਵਿਚ ਕਥਨ ਕੀਤਾ ਹੈ ਕਿ (ਹਮੂੰ) ਉਹ ਮਰਦ ਚਾਹੀਦਾ (ਮਰਦ ਬਾਯਦ) ਹੈ ਜੋ ਬਚਨਾਂ ਦਾ ਪੱਕਾ (ਸੁਖਨ ਵਰ) ਹੋਵੇ, ਜਿਸ ਦੇ ਪੇਟ ਵਿਚ (ਸ਼ਿਕਮੇ-ਦਿਗਰ) ਕੁਝ ਹੋਰ ਹੋਵੇ ਅਤੇ ਮੂੰਹ ਉੱਤੇ (ਦਰ-ਦਹਾਨੇ) ਕੁਝ ਹੋਰ ਹੋਵੇ ਤਾਂ ਉਹ ਸੱਚਾ ਮਰਦ ਅਖਵਾਉਣ ਦਾ ਹੱਕਦਾਰ ਨਹੀਂ ਹੈ। ਇਹ ਹਰ ਯੁੱਗ ਵਿਚ ਜੀਵਨ ਦਾ ਸੱਚ ਹੈ ਭਾਵੇਂ ਇਹ ਸ਼ਬਦ ਪਰਥਾਇ ਔਰੰਗਜ਼ੇਬ ਹੀ ਹਨ ਪਰ ਇਹ ਸੰਦੇਸ਼ ਅੱਜ ਵੀ ਸਮੁੱਚੇ ਸੰਸਾਰ ਲਈ ਵਿਸ਼ੇਸ਼ ਮਹੱਤਤਾ ਰੱਖਦਾ ਹੈ ਕਿ 'ਸੱਚਾ ਮਰਦ' ਕਿਸ ਨੂੰ ਕਿਹਾ ਜਾ ਸਕਦਾ ਹੈ। ਇਹ ਸ਼ਬਦ ਅਤਿਕਥਨੀ ਨਹੀਂ ਕਿ ਸਮੁੱਚੀ ਮਾਨਵਤਾ ਦੇ ਸੁਧਾਰ ਲਈ ਦਸਮੇਸ਼ ਪਿਤਾ ਜੀ ਦੀ ਬਖਸ਼ਿਸ਼ ਇਹ ਸ਼ਬਦ ਰੂਪੀ ਕਸਵੱਟੀ ਹੈ।

■

** ਖ਼ਾਲਸਾ ਕਾਲਜ, ਅੰਮ੍ਰਿਤਸਰ। ਮੋ: ੯੮੧੫੯-੮੫੫੫੯*

*ਬਾਬਾਣੀਆ ਕਹਾਣੀਆ ਪੁਤ ਸਪੁਤ ਕਰੇਨਿ*

# ਤਬਿ ਸਤਿਗੁਰ ਕੋ ਪਰਿ ਹੈ ਲਾਜ...

*-ਸ. ਬਲਵਿੰਦਰ ਸਿੰਘ 'ਜੌੜਾ ਸਿੰਘਾ'**

ਜਦੋਂ ਸੇਵਕ ਸਭ ਚਿੰਤਾਵਾਂ ਛੱਡ ਸਤਿਗੁਰ ਦਾ ਪੱਲਾ ਫੜ ਲਵੇ ਤਾਂ ਸਤਿਗੁਰ ਜੀ ਵੀ ਆਪਣੇ ਸੇਵਕਾਂ ਦੀ ਲਾਜ-ਪੱਤ ਰੱਖਦੇ ਹਨ। ਜਗਿਆਸੂ ਹਿਰਦਿਆਂ ਵਿਚ ਰਾਜ-ਜੋਗ ਦੇ ਗਿਆਨ ਦਾ ਪ੍ਰਕਾਸ਼ ਕਰਨ ਵਾਲੇ, ਸਿੱਖ ਸੇਵਕਾਂ ਦੇ ਓਟ-ਆਸਰਾ, ਜਗਤ-ਉਧਾਰਨ, ਨਉ-ਨਿਧ ਦੇ ਖ਼ਜਾਨੇ, ਭਗਤ ਜਨਾਂ ਨੂੰ ਭਵ-ਸਾਗਰ ਤੋਂ ਤਾਰਨ ਵਾਲੇ, ਵਿਕਾਰਾਂ ਦੀ ਜ਼ਹਿਰ ਨੂੰ ਦੂਰ ਕਰਨ ਵਾਲੇ ਸਤਿਗੁਰ ਰਾਮਦਾਸ ਜੀ ਨੇ ਜਿਨ੍ਹਾਂ ਵੀ ਜੀਵਾਂ ਉੱਤੇ ਮਿਹਰ ਕੀਤੀ ਉਹ ਜਨਮ-ਮਰਨ ਦੇ ਗੇੜ ਤੋਂ ਮੁਕਤ ਹੋ ਗਏ। ਭੱਟ ਕਲ ਸਹਾਰ ਜੀ ਦਾ ਫੁਰਮਾਨ ਹੈ:

*ਤੇ ਮੁਕਤੇ ਭਏ ਸਤਿਗੁਰ ਸਬਦਿ ਮਨਿ ਗੁਰ ਪਰਚਾ ਪਾਇਅਉ ॥*
*ਗੁਰ ਰਾਮਦਾਸ ਕਲੁਚਰੈ ਤੈ ਸਬਦ ਨੀਸਾਨੁ ਬਜਾਇਅਉ॥*

*(ਪੰਨਾ ੧੩੯੭)*

ਸ੍ਰੀ ਗੁਰੂ ਰਾਮਦਾਸ ਜੀ ਸੰਗਤਾਂ ਨੂੰ ਉਪਦੇਸ਼ ਕਰ ਰਹੇ ਸਨ। ਜਿਵੇਂ ਹੀ ਭਾਈ ਤੀਰਥਾ ਸਭਰਵਾਲ ਉਪਦੇਸ਼ ਲੈ ਕੇ ਉਠਿਆ ਤਾਂ ਭਾਈ ਪੂਰੋ, ਭਾਈ ਮਾਣਕ ਚੰਦ ਤੇ ਭਾਈ ਬਿਸ਼ਨ ਦਾਸ 'ਜਨਮ ਮਰਨ ਤੋਂ ਮੁਕਤੀ ਹੋਵੇ' ਇਹ ਆਸ ਲੈ ਕੇ ਸਤਿਗੁਰਾਂ ਦੇ ਹਜ਼ੂਰ ਆਏ। ਸਤਿਗੁਰਾਂ ਦੇ ਚਰਨ-ਕਮਲਾਂ 'ਤੇ ਨਮਸਕਾਰ ਕੀਤੀ ਤੇ ਸਤਿਗੁਰਾਂ ਦੇ ਰੂਹਾਨੀ ਦਰਸ਼ਨ ਪਾਏ। ਫਿਰ ਅਰਜ਼ ਕੀਤੀ 'ਹੇ ਸੱਚੇ ਪਾਤਸ਼ਾਹ! ਅਸਾਂ ਨੂੰ ਐਸਾ ਉਪਦੇਸ਼ ਕਰੋ ਜਿਸ ਕਰਕੇ ਸਾਡਾ ਜਨਮ-ਮਰਨ ਕੱਟਿਆ ਜਾਵੇ ਤੇ ਸਣੇ ਕੁਟੰਬ ਤੇ ਪਰਵਾਰ ਸਾਡਾ ਉਧਾਰ ਹੋਵੇ:

*ਬਿਸ਼ਨਦਾਸ ਮਾਣਕ ਚੰਦ ਪੂਰੋ। ਤੀਨਹੁਂ ਆਏ ਗੁਰੂ ਹਜ਼ੂਰੋ॥੩੫॥*
*ਚਰਨ ਕਮਲ ਪਰ ਕਰਯੋ ਪ੍ਰਣਾਮ। ਬੈਠਿ ਕਰਯੋ ਦਰਸ਼ਨ ਅਭਿਰਾਮ।*
*ਹਾਥ ਜੋਰ ਕਰਿ ਅਰਜ ਗੁਜਾਰੀ। 'ਜਨਮ ਮਰਨ ਤੇ ਲੇਹੁ ਉਬਾਰੀ॥੩੬॥*

*(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ ਦੂਜੀ, ਅਧਿ: ੧੭)*

ਸਰਬ ਕਲਿਆਣਕਾਰੀ ਸਤਿਗੁਰੂ ਰਾਮਦਾਸ ਜੀ ਨੇ ਦਯਾ-ਦ੍ਰਿਸ਼ਟੀ ਕਰਦਿਆਂ ਬਚਨ ਕੀਤਾ, 'ਹੇ ਭਾਈ! ਤੁਸੀਂ ਗੁਰੂ ਦੇ ਸਿੱਖਾਂ ਦੀ ਟਹਿਲ-ਸੇਵਾ ਕਰਿਆ ਕਰੋ। ਆਪ ਭੀ ਸੇਵਾ ਕਰਨੀ ਹੈ ਅਤੇ ਆਪਣੀ ਪਤਨੀ, ਪੁੱਤਰੀ ਤੇ ਪੁੱਤਰ ਨੂੰ ਸਿੱਖਿਆ ਦੇਵੋ ਤੇ ਉਨ੍ਹਾਂ ਤੋਂ ਵੀ ਟਹਿਲ-ਸੇਵਾ ਕਰਵਾਉਣੀ ਹੈ। ਇਸ ਤਰ੍ਹਾਂ ਜਾਣਨਾ ਜਿਵੇਂ ਅਸੀਂ

** ਮੀਤ ਸਕੱਤਰ, ਸਿੱਖ ਇਤਿਹਾਸ ਰੀਸਰਚ ਬੋਰਡ, ਸ੍ਰੀ ਅੰਮ੍ਰਿਤਸਰ। ਮੋ: ੯੮੧੪੮-੯੮੨੧੨*

ਵਾਹਿਗੁਰੂ ਜੀ ਦੇ ਟਹਿਲੀਏ ਹਾਂ, ਸੇਵਕ ਹਾਂ। ਤਿਵੇਂ ਹੀ ਸਾਡੇ ਧੀਆਂ-ਪੁੱਤਰ ਸਭ ਵਾਹਿਗੁਰੂ ਦੇ ਟਹਿਲੀਏ ਹਨ। ਸਭ ਸਤਿਗੁਰ ਕੋਲ ਸੇਵਕ ਹਨ। ਜਿਵੇਂ ਮਾਲਕ ਦੇ ਘਰ ਘੋੜਾ ਬੰਨ੍ਹਿਆ ਹੋਵੇ ਤੇ ਨੌਕਰ ਉੱਤੇ ਚੜ੍ਹ ਕੇ ਮਾਲਕ ਦੇ ਘਰੇ ਛੱਡ ਜਾਵੇ, ਫਿਰ ਸਾਰੀ ਚਿੰਤਾ ਮਾਲਕ ਨੂੰ ਹੁੰਦੀ ਹੈ। ਉਹ ਹੀ ਉਸ ਦਾ ਖਾਣ-ਪੀਣ ਦਾ ਪ੍ਰਬੰਧ ਕਰਕੇ ਉਸ ਦੀ ਪਾਲਣਾ ਕਰਦਾ ਹੈ। ਉਸੇ ਤਰ੍ਹਾਂ ਤੁਸੀਂ ਆਪਣੇ ਸਾਰੇ ਪਰਵਾਰ ਨੂੰ ਸਤਿਗੁਰੂ ਜੀ ਦੇ ਦਰਬਾਰ ਵਿਚ ਸੌਂਪ ਜਾਵੋ, ਉਨ੍ਹਾਂ ਨਾਲੋਂ ਆਪਣਾ ਮੋਹ ਛੱਡ ਦਿਉ ਤੇ ਇਹ ਸਮਝੋ ਕਿ ਇਹ ਤਾਂ ਬੇੜੀ ਦੇ ਮੇਲ ਦੀ ਤਰ੍ਹਾਂ ਹੈ। ਫਿਰ ਸਤਿਗੁਰ ਜੀ ਦੀ ਜ਼ਿੰਮੇਵਾਰੀ ਬਣ ਜਾਂਦੀ ਹੈ। ਵਾਹਿਗੁਰੂ ਹੀ ਸਭ ਚਿੰਤਾਵਾਂ ਦੂਰ ਕਰਦਾ ਹੈ। ਸਾਰੇ ਕਸ਼ਟ ਦੂਰ ਕਰ ਕੇ ਸਤਿਗੁਰੂ ਜੀ ਮੁਕਤੀ ਦਿਵਾ ਦਿੰਦੇ ਹਨ। ਇਸ ਵਾਰਤਾ ਨੂੰ ਭਾਈ ਸੰਤੋਖ ਸਿੰਘ ਨੇ ਇੰਝ ਬਿਆਨ ਕੀਤਾ ਹੈ:

*ਕਰਯੋ ਵਾਕ ਤਬਿ ਸ੍ਰੀ ਗੁਰਦੇਵਾ। 'ਕਰਹੁ ਆਪ ਗੁਰ ਸਿਖਯਨਿ ਸੇਵਾ॥੩੭॥*
*ਬਨਿਤਾ, ਸੁਤ, ਤਨੁਜਾ, ਸਿਖਰਾਵਹੁ। ਕਹਿ ਤਿਨ ਤੇ ਸੇਵਾ ਕਰਿਵਾਵਹੁ।*
*ਲਖਹੁ -ਵਾਹਿਗੁਰੂ ਕੇ ਹਮਦਾਸ- ਤਿਮ ਸੁਤ ਸੁਤਾ ਦਾਸ ਗੁਰ ਪਾਸ॥੩੮॥*
*ਜਥਾ ਖ਼ਸਮ ਕੇ ਦਰ ਪਰ ਘੋਰਾ। ਚਾਕਰ ਚੜ੍ਹਿ ਆਵਹਿ ਦੇ ਛੋਰਾ।*
*ਤਬਿ ਸਭਿ ਚਿੰਤ ਖਸਮ ਕੋ ਹੋਇ। ਖਾਨ ਪਾਨ ਦੇ ਪੋਖਹਿ ਸੋਇ॥੩੯॥*
*ਤਿਮ ਅਪਨੋ ਸਗਰੋ ਪਰਵਾਰ। ਸੌਂਪਹਿ ਸਤਿਗੁਰ ਕੇ ਦਰਬਾਰ।*
*ਤਜਹਿ ਅਪਨਪੌ ਤਿਨ ਤੇ ਘਨੋ। ਜਾਨਹਿੰ ਤਰੀ ਮੇਲ ਗਨ ਮਨੋ॥੪੦॥*
*ਤਬਿ ਸਤਿਗੁਰ ਕੋ ਪਰਿ ਹੈ ਲਾਜ। ਕਰਹਿੰ ਨਿਬਾਹਨ ਸਕਲ ਸਮਾਜ।*
*ਭੋਜਨ ਵਸਤ੍ਰ ਭਲੇ ਪਹੁੰਚਾਵੈ। ਸ਼੍ਰੇਯ ਕਰਹਿ ਗਨ ਕਸ਼ਟ ਮਿਟਾਵੈ॥੪੧॥*

*(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ ਦੂਜੀ, ਅਧਿ: ੧੭)*

ਇਸ ਤਰ੍ਹਾਂ ਧੰਨ ਸ੍ਰੀ ਗੁਰੂ ਰਾਮਦਾਸ ਜੀ ਤੋਂ ਆਪਣੇ ਅਤੇ ਆਪਣੇ ਪਰਵਾਰ ਦੇ ਜਨਮ-ਮਰਨ ਤੋਂ ਕਲਿਆਣ ਲਈ ਭਾਈ ਪੂਰੋ ਜੀ, ਭਾਈ ਮਾਣਕ ਜੀ ਅਤੇ ਭਾਈ ਬਿਸ਼ਨ ਦਾਸ ਜੀ ਨੇ ਸਿੱਖਾਂ ਦੀ ਸੇਵਾ ਕਰਨ ਦਾ ਉਪਦੇਸ਼ ਲਿਆ। ਸਤਿਗੁਰ ਜੀ ਦੇ ਇਸ ਉਪਦੇਸ਼ ਨੂੰ ਮਨ ਲਾ ਕੇ ਕਮਾਉਣ ਲੱਗ ਪਏ। ਗੁਰਸਿੱਖਾਂ ਦੀ ਸੇਵਾ ਕਰਦੇ ਅਤੇ ਆਪਣੇ ਬੱਚਿਆਂ ਨੂੰ ਵੀ ਗੁਰਸਿੱਖਾਂ ਦੀ ਸੇਵਾ ਤੇ ਸਿਮਰਨ ਵੱਲ ਲਾਇਆ। ਅੰਤ ਸਮੇਂ ਸਣੇ ਪਰਵਾਰ ਮੁਕਤੀ ਪ੍ਰਾਪਤ ਕੀਤੀ। ਭਾਈ ਸਾਹਿਬ ਭਾਈ ਗੁਰਦਾਸ ਜੀ ਨੇ ਇਸ ਪ੍ਰਥਾਇ ਵਰਣਨ ਇਸ ਤਰ੍ਹਾਂ ਕੀਤਾ ਹੈ:

*ਪੂਰੋ ਮਾਣਕਚੰਦੁ ਹੈ ਬਿਸਨਦਾਸੁ ਪਰਵਾਰ ਸਧਾਰਾ।*

*(੧੧/੧੭)*

■

*ਪੁਸਤਕ-ਰੀਵਿਊ*

# ਗੁਰਮਤਿ ਸੰਗੀਤ ਦਰਪਣ

ਪੁਸਤਕ : ਗੁਰਮਤਿ ਸੰਗੀਤ ਦਰਪਣ (ਤਿੰਨ ਭਾਗ) ਲੇਖਕ : ਪ੍ਰੋ. ਕਰਤਾਰ ਸਿੰਘ
ਸਫੇ ਭਾਗ ਪਹਿਲਾ : ੪੦੬ ਕੀਮਤ ਸਜਿਲਦ ਭਾਗ ਪਹਿਲਾ : ੯੦ ਰੁਪਏ
ਸਫੇ ਭਾਗ ਦੂਜਾ : ੪੭੬ ਕੀਮਤ ਸਜਿਲਦ ਭਾਗ ਦੂਜਾ : ੯੦ ਰੁਪਏ
ਸਫੇ ਭਾਗ ਤੀਜਾ : ੩੭੦ ਕੀਮਤ ਸਜਿਲਦ ਭਾਗ ਤੀਜਾ : ੬੦ ਰੁਪਏ
ਪ੍ਰਕਾਸ਼ਕ : ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁ: ਪ੍ਰ: ਕਮੇਟੀ), ਸ੍ਰੀ ਅੰਮ੍ਰਿਤਸਰ।

ਤੰਤੀ ਸਾਜ਼ਾਂ ਦੇ ਵਾਦਨ ਸੰਗ ਗੁਰਬਾਣੀ ਕੀਰਤਨ ਕਰਨ ਵਾਲੇ ਤੇ ਇਸ ਦੇ ਸਮਰਥਕ ਪ੍ਰੋ. ਕਰਤਾਰ ਸਿੰਘ ਦੁਆਰਾ ਲਿਖੀ 'ਗੁਰਬਾਣੀ ਸੰਗੀਤ ਦਰਪਣ' ਤੋਂ ਬਾਅਦ ਹਥਲੀ ਪੁਸਤਕ ਆਪ ਦੁਆਰਾ ਲਿਖੀ ਦੂਸਰੀ ਮਹੱਤਵਪੂਰਨ ਪੁਸਤਕ ਹੈ। ਇਹ ਅਸਲ ਵਿਚ ਤਿੰਨ ਪੁਸਤਕਾਂ ਦੀ ਲੜੀ ਹੈ। ਭਾਗ ਪਹਿਲਾ ਇਸ ਲੜੀ ਦੀ ਪਹਿਲੀ ਕੜੀ ਹੈ। ਇਸ ਪੁਸਤਕ ਦੇ ਪਹਿਲੇ ਭਾਗ ਵਿਚ ਪ੍ਰੋਫੈਸਰ ਸਾਹਿਬ ਨੇ ਸਿਰੀਰਾਗੁ, ਮਾਝ, ਗਉੜੀ (ਭੈਰਵ ਥਾਟ), ਆਸਾ, ਗੂਜਰੀ, ਦੇਵਗੰਧਾਰੀ, ਬਿਹਾਗੜਾ, ਵਡਹੰਸੁ, ਸੋਰਠਿ, ਧਨਾਸਰੀ, ਜੈਤਸਰੀ, ਟੋਡੀ, ਬੈਰਾੜੀ, ਤਿਲੰਗ ਅਤੇ ਸੂਹੀ ਕੁੱਲ ਪੰਦਰਾਂ ਰਾਗਾਂ ਦੇ ਵਿਚ ਰਚੇ ਚੋਣਵੇਂ ਪਾਵਨ ਸ਼ਬਦਾਂ ਨੂੰ ਲੈਂਦਿਆਂ ਹੋਇਆਂ ਇਨ੍ਹਾਂ ਸ਼ਬਦਾਂ ਦਾ ਮੂਲ ਪਾਠ, ਸ਼ਬਦ ਵਿਚ ਆਏ ਔਖੇ ਸ਼ਬਦਾਂ ਦੇ ਅਰਥ ਦੇਣ ਮਗਰੋਂ ਹਰ ਪਾਵਨ ਸ਼ਬਦ ਨੂੰ ਸੰਬੰਧਿਤ ਰਾਗ ਵਿਚ ਗਾਇਨ ਕਰਨ ਦੀ ਪ੍ਰਵਾਨਿਤ ਜੁਗਤ ਦਾ ਪੂਰਾ-ਪੂਰਾ ਵਿਵਰਣ-ਵੇਰਵਾ ਦਿੱਤਾ ਹੈ। ਔਖੇ ਸ਼ਬਦਾਂ ਦੇ ਅਰਥ ਦੇਣ ਦਾ ਪ੍ਰੋਫੈਸਰ ਸਾਹਿਬ ਦੁਆਰਾ ਅਮਲ ਵਿਚ ਲਿਆਂਦਾ ਢੰਗ ਪਾਵਨ ਸ਼ਬਦ ਦੇ ਮੂਲ ਭਾਵ ਤਕ ਸਿਖਿਆਰਥੀ ਨੂੰ ਲੈ ਜਾਣ ਵਿਚ ਕਾਫੀ ਸਹਾਇਕ ਸਿੱਧ ਹੋਣ ਦੀ ਸੰਭਾਵਨਾ ਰੱਖਦਾ ਹੈ। ਹਰੇਕ ਸ਼ਬਦ ਕਿਸ ਤਾਲ ਅਤੇ ਕਿਸ ਲੈਅ ਵਿਚ ਗਾਇਨ ਕਰਨਾ ਹੈ ਇਸ ਦਾ ਉਲੇਖ ਸੰਬੰਧਿਤ ਪਾਵਨ ਸ਼ਬਦ ਦੇ ਅਰੰਭ ਤੋਂ ਪੂਰਬਲੇ ਉਪ-ਸਿਰਲੇਖ ਵਿਚ ਹੀ ਸਪਸ਼ਟ ਕਰ ਦਿੱਤਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਸ਼ਬਦ ਦੇ ਮੂਲ ਪਾਠ ਨੂੰ ਪੂਰੀ ਸੁਚੇਤਨਤਾ ਨਾਲ ਹੂ-ਬ-ਹੂ ਦਿੰਦਿਆਂ ਇਸ ਦੇ ਅਸਥਾਈ ਅਤੇ ਅੰਤਰੇ ਸੰਬੰਧੀ ਸਵਰਾਂ ਦੀ ਤਰਤੀਬ ਅੰਕਿਤ ਕੀਤੀ ਹੈ। ਤਾਨਾਂ ਅਤੇ ਤਿਹਾਈਆਂ ਦੀ ਸੂਚੀ ਵੀ ਨਾਲ ਹੀ ਅੰਕਿਤ ਕੀਤੀ ਹੈ। ਅਖੀਰ ਵਿਚ ਸੰਬੰਧਿਤ ਪਾਵਨ ਸ਼ਬਦ ਨੂੰ ਗਾਇਨ ਕਰਦਿਆਂ ਗਾਇਨ ਵਿਚ ਅਮਲ ਹਿਤ ਲਿਆਉਣ ਯੋਗ ਸਾਵਧਾਨੀਆਂ ਰੂਪ ਨੁਕਤੇ ਅੰਕਿਤ ਕੀਤੇ ਹਨ। ਇਸ ਤਰ੍ਹਾਂ ਅਨੁਭਵੀ ਤੇ ਤਜਰਬੇਕਾਰ ਲੇਖਕ ਨੇ ਸਿਖਿਆਰਥੀਆਂ ਦੀ ਸ਼ਬਦ-ਗਾਇਨ ਪੱਖੋਂ ਆਦਰਸ਼ ਅਗਵਾਈ ਕਰਨ ਦਾ ਸਫਲ ਯਤਨ ਕੀਤਾ ਹੈ। ਲੇਖਕ ਪ੍ਰੋ. ਕਰਤਾਰ ਸਿੰਘ ਦੁਆਰਾ ਕੀਤੀ ਗਈ ਪਾਵਨ ਸ਼ਬਦਾਂ ਦੀ ਚੋਣ ਇਕ ਤੋਂ ਵਧੇਰੇ ਪੱਖਾਂ ਅਤੇ ਕੋਣਾਂ ਤੋਂ ਸੁਚੱਜਤਾ ਦਾ ਚੰਗਾ ਨਮੂਨਾ ਪ੍ਰਸਤੁਤ ਕਰਦੀ ਦਿੱਸਦੀ ਹੈ। ਸ਼ਬਦਾਂ ਦੇ ਆਕਾਰ ਨੂੰ ਵੀ ਉਪਯੋਗਤਾ ਹਿਤ ਮੱਦੇ ਨਜ਼ਰ ਰੱਖਿਆ ਗਿਆ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਾਰੇ ਬਾਣੀਕਾਰਾਂ ਦੁਆਰਾ ਉਚਾਰਨ ਕੀਤੇ ਪਾਵਨ ਸ਼ਬਦ ਲਏ ਜਾ ਸਕਣ— ਇਸ ਦਾ ਪੂਰਾ-ਪੂਰਾ ਖਿਆਲ ਰੱਖਿਆ ਗਿਆ ਹੈ। ਗਾਇਨ ਪ੍ਰਕ੍ਰਿਆ ਵਿਚ ਆਮ ਗਾਏ-ਸੁਣੇ ਜਾਂਦੇ ਸ਼ਬਦਾਂ ਦੇ ਨਾਲ-ਨਾਲ ਕੁਝ ਸ਼ਬਦ ਇਸ ਪ੍ਰਕ੍ਰਿਆ ਵਿਚ ਪਾਉਣ ਦਾ ਲੇਖਕ ਦਾ ਸੰਜੀਦਾ ਸੁਹਿਰਦ ਯਤਨ ਵੀ ਦ੍ਰਿਸ਼ਟੀਗੋਚਰ ਹੁੰਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਪਾਵਨ ਸ਼ਬਦਾਂ ਦੀ ਬਹੁਲਤਾ ਸੁਭਾਵਿਕ ਸੀ। ਇਸ ਦੇ ਇਲਾਵਾ ਸਿੱਖ-ਪੰਥ/ਗੁਰੂ-ਪੰਥ ਵੱਲੋਂ ਪ੍ਰਵਾਨਿਤ ਕੀਰਤਨ-ਗਾਇਨ ਅਧੀਨ ਰਚਨਾਵਲੀ—ਦਸਮ ਪਾਤਸ਼ਾਹ

ਦੁਆਰਾ ਉਚਾਰਣ ਕੀਤੀ ਬਾਣੀ, ਭਾਈ ਗੁਰਦਾਸ ਜੀ ਅਤੇ ਭਾਈ ਨੰਦ ਲਾਲ ਜੀ ਦੀ ਚੋਣਵੀਂ ਰਚਨਾ ਨੂੰ ਵੀ ਵਿਭਿੰਨ ਰਾਗਾਂ 'ਚ ਸੁਰਬਧ ਕਰਨ ਦਾ ਮਹੱਤਵਪੂਰਨ ਯਤਨ ਕੀਤਾ ਗਿਆ ਹੈ। ਸੰਬੰਧਿਤ ਰਾਗ ਦੇ ਵਿਚ ਸਮੁੱਚੀ ਰਚਨਾਵਲੀ ਦੀ ਸਟੀਕ ਸੂਚਨਾ ਬਾ-ਕਮਾਲ ਸੰਜਮਮਈ ਤੱਤਸਾਰੀ ਸ਼ੈਲੀ-ਸ਼ਬਦਾਵਲੀ 'ਚ ਦੇ ਦਿੱਤੀ ਹੈ। ਪ੍ਰੋ. ਕਰਤਾਰ ਸਿੰਘ ਹੋਰਾਂ ਨੇ ਹਰ ਰਾਗ ਸੰਬੰਧੀ ਬੜੀ ਭਰਪੂਰ ਮਿਥਿਹਾਸਕ/ਇਤਿਹਾਸਿਕ ਜਾਣਕਾਰੀ ਦਿੰਦਿਆਂ ਉਸ ਸੰਬੰਧੀ ਪ੍ਰਾਚੀਨ ਕਾਲ ਤੋਂ ਚੱਲੀਆਂ ਆਉਂਦੀਆਂ ਅਤੇ ਕਿਸੇ ਵੀ ਸਮੇਂ ਜੁੜੀਆਂ ਮਨੌਤਾਂ, ਹਰੇਕ ਰਾਗ ਦੇ ਗਾਉਣ ਦਾ ਅਨੁਕੂਲ ਸਮਾਂ, ਅਧਿਐਨ ਅਧੀਨ ਹਰ ਰਾਗ ਦੀ ਰੂਪ-ਰਚਨਾ, ਉਸ ਦੇ ਵਿਭਿੰਨ ਪ੍ਰਕਾਰੀ ਸਵਰਾਂ ਅਤੇ ਹੋਰ ਰਾਗਾਂ ਨਾਲ ਉਸ ਦੇ ਰਿਸ਼ਤੇ, ਰਾਗ ਦੇ ਭੇਦਾਂ-ਉਪਭੇਦਾਂ ਅਤੇ ਵੰਨਗੀਆਂ, ਨਾਮਕਰਣ ਦੇ ਆਧਾਰਾਂ, ਰਾਗ ਦੇ ਨਿਕਾਸ-ਵਿਕਾਸ ਸਥਲਾਂ ਆਦਿ ਸੰਬੰਧੀ ਬਹੁਤ ਹੀ ਭਰਪੂਰ ਜਾਣਕਾਰੀ ਦੇ ਕੇ ਪੁਸਤਕਾਂ ਦੀ ਇਸ ਲੜੀ ਨੂੰ ਵੱਧ ਤੋਂ ਵੱਧ ਜਾਣਕਾਰੀ ਪ੍ਰਦਾਨ ਕਰਨ ਵਾਲੀ ਬਣਾ ਦਿੱਤਾ ਹੈ। ਇਸ ਪ੍ਰਸੰਗ ਵਿਚ ਇਹ ਪੁਸਤਕ ਰਾਗਾਂ ਸੰਬੰਧੀ ਜਾਣਨ ਦੇ ਚਾਹਵਾਨਾਂ ਦੀ ਜਗਿਆਸਾ ਦੀ ਪੂਰਤੀ ਕਰਨ ਪੱਖੋਂ ਵੀ ਬੜੀ ਪ੍ਰਭਾਵਕਾਰੀ ਹੈ। ਗੁਰਮਤਿ/ਗੁਰਬਾਣੀ ਨਾਲ ਪ੍ਰੋਫੈਸਰ ਸਾਹਿਬ ਦਾ ਮੁੱਖ ਸਮਰਪਣ ਅਤੇ ਸੱਚਾ ਲਗਾਉ ਸਹਿਜ ਸੁਭਾਵਕ ਹੀ ਆਪਣੀ ਭਰਪੂਰ ਝਲਕ ਦਿੰਦਾ ਮਹਿਸੂਸ ਕੀਤਾ ਜਾ ਸਕਦਾ ਹੈ।

ਪੁਸਤਕ-ਲੜੀ ਦਾ ਪਹਿਲਾ ਭਾਗ ਮੂਲ ਵਿਸ਼ੈ-ਵਸਤੂ ਤੋਂ ਪੂਰਬਲੇ ਹਿੱਸੇ ਦੀ ਸਮੁੱਚੀ ਲੜੀ ਨਾਲ ਸਾਂਝ ਹੋਣ ਕਰਕੇ ਅਤੇ ਪ੍ਰੋਫੈਸਰ ਸਾਹਿਬ ਦੁਆਰਾ ਸੰਗੀਤ, ਰਾਗ ਪ੍ਰਤੀ ਆਪਣੀਆਂ ਰੁਚੀਆਂ, ਝੁਕਾਵਾਂ, ਇਸ ਦੇ ਅਰੰਭ ਅਤੇ ਵਿਕਾਸ ਆਦਿ ਸੰਬੰਧੀ ਮੂਲ ਜਾਣਕਾਰੀ ਪ੍ਰਦਾਨ ਕਰਨ ਪੱਖੋਂ ਕੁਝ ਕੁ ਵਧੇਰੇ ਮਹੱਤਤਾ ਰੱਖਦਾ ਹੈ। ਇਸ ਭਾਵਨਾ ਨੂੰ ਪੜ੍ਹਨ ਬਿਨਾਂ ਦੂਜੇ ਅਤੇ ਤੀਜੇ ਹਿੱਸੇ ਨੂੰ ਪੜ੍ਹਨ ਵਾਲੇ ਪਾਠਕ ਇੱਛਿਤ ਲਾਭ ਲੈਣ ਤੋਂ ਵਾਂਝੇ ਰਹਿ ਸਕਦੇ ਹਨ।

ਗੁਰਮਤਿ ਸੰਗੀਤ ਦਰਪਣ (ਭਾਗ ਦੂਸਰਾ) ਵਿਚ ਪ੍ਰੋਫੈਸਰ ਕਰਤਾਰ ਸਿੰਘ ਹੋਰਾਂ ਨੇ ਬਿਲਾਵਲੁ, ਗੋਂਡ, ਰਾਮਕਲੀ, ਨਟ ਨਾਰਾਇਨ, ਮਾਲੀ ਗਉੜਾ, ਮਾਰੂ, ਤੁਖਾਰੀ, ਕੇਦਾਰਾ, ਭੈਰਉ, ਬਸੰਤੁ, ਸਾਰਗ, ਮਲਾਰ, ਕਾਨੜਾ, ਕਲਿਆਨ, ਪ੍ਰਭਾਤੀ ਅਤੇ ਜੈਜਾਵੰਤੀ ਰਾਗਾਂ ਬਾਰੇ ਜਾਣਕਾਰੀ ਸ਼ਾਮਲ ਕਰਨ ਦੇ ਨਾਲ-ਨਾਲ ਇਨ੍ਹਾਂ ਅਧੀਨ ਆਉਂਦੇ ਸ਼ਬਦਾਂ, ਪਉੜੀਆਂ ਅਤੇ ਸਲੋਕਾਂ ਆਦਿ ਨੂੰ ਲਿਆ ਹੈ।

ਇਸ ਦੇ ਤੀਸਰੇ ਭਾਗ ਵਿਚ ਗਉੜੀ ਗੁਆਰੇਰੀ, ਗਉੜੀ ਦਖਣੀ, ਗਉੜੀ ਚੇਤੀ, ਗਉੜੀ ਬੈਰਾਗਣਿ, ਗਉੜੀ ਦੀਪਕੀ, ਗਉੜੀ ਪੂਰਬੀ ਦੀਪਕੀ, ਗਉੜੀ ਪੂਰਬੀ, ਗਉੜੀ ਮਾਝ, ਗਉੜੀ ਮਾਲਵਾ, ਗਉੜੀ ਮਾਲਾ, ਗਉੜੀ ਸੋਰਠਿ, ਆਸਾ ਕਾਫੀ, ਆਸਾਵਰੀ ਸੁਧੰਗ, ਆਸਾ ਆਸਾਵਰੀ, ਆਸਾਵਰੀ, ਦੇਵਗੰਧਾਰ, ਵਡਹੰਸੁ ਦਖਣੀ, ਤਿਲੰਗ ਕਾਫੀ, ਸੂਹੀ ਕਾਫੀ, ਸੂਹੀ ਲਲਿਤ, ਬਿਲਾਵਲੁ ਦਖਣੀ, ਬਿਲਾਵਲੁ ਮੰਗਲ, ਬਿਲਾਵਲੁ ਗੋਂਡ, ਰਾਮਕਲੀ ਦਖਣੀ, ਨਟ, ਮਾਰੂ ਕਾਫੀ, ਮਾਰੂ ਦਖਣੀ, ਬਸੰਤੁ ਹਿੰਡੋਲ, ਕਲਿਆਨ ਭੋਪਾਲੀ, ਪਰਭਾਤੀ ਬਿਭਾਸ, ਪ੍ਰਭਾਤੀ ਦਖਣੀ ਅਤੇ ਬਿਭਾਸ ਪ੍ਰਭਾਤੀ ਰਾਗਾਂ ਸੰਬੰਧੀ ਜਾਣਕਾਰੀ ਅਤੇ ਇਨ੍ਹਾਂ ਅਧੀਨ ਆਉਂਦੇ ਸ਼ਬਦਾਂ, ਪਉੜੀਆਂ ਅਤੇ ਸਲੋਕਾਂ ਨੂੰ ਲਿਆ ਗਿਆ ਹੈ। ਪ੍ਰੋ. ਕਰਤਾਰ ਸਿੰਘ ਹੋਰਾਂ ਨੇ ਇਨ੍ਹਾਂ ਤਿੰਨ ਭਾਗਾਂ ਵਿਚ ਗੁਰਮਤਿ ਸੰਗੀਤ ਅਤੇ ਰਾਗਾਂ ਸੰਬੰਧੀ ਆਪਣੇ ਬਹੁਤ ਹੀ ਡੂੰਘੇ ਗਿਆਨ ਤੇ ਅਨੁਭਵ ਨੂੰ ਪ੍ਰਸਤੁਤ ਕਰਨ ਦਾ ਬੜਾ ਹੀ ਭਰਵਾਂ ਉੱਦਮ/ਉਪਰਾਲਾ ਕੀਤਾ ਹੈ। ਇਹ ਪੁਸਤਕ-ਲੜੀ ਗੁਰਮਤਿ ਸੰਗੀਤ ਸੰਬੰਧੀ ਆਪ ਦੀ ਤੀਖਣ ਤੇ ਵਿਆਪਕ ਸੋਝੀ, ਆਪ ਦੇ ਵਿਸ਼ਾਲ ਗਿਆਨ, ਅਨੁਭਵ ਤੇ ਜੀਵਨ-ਤਜਰਬਿਆਂ ਦਾ ਵਿਸਮਾਦੀ ਸੰਗ੍ਰਹਿ ਬਣ ਗਈ ਹੈ। ਇਹ ਲੜੀ ਇਕ ਅਜਿਹਾ ਮਾਨ-ਸਰੋਵਰ ਹੈ ਜਿਸ ਤੋਂ ਗੁਰਮਤਿ

ਸੰਗੀਤ ਦੇ ਅਭਿਲਾਸ਼ੀ, ਜਗਿਆਸੂ ਇਸ ਦੇ ਅਨਮੋਲ ਮੋਤੀ ਚੁਗ ਸਕਦੇ ਹਨ। ਪ੍ਰੋ. ਸਾਹਿਬ ਨੇ ਆਪਣੇ ਗੁਰਮਤਿ ਸੰਗੀਤ ਦੇ ਉਮਰ ਭਰ ਦੇ ਵਿਭਿੰਨ ਸ੍ਰੋਤਾਂ ਤੋਂ ਹਾਸਲ ਕੀਤੇ ਗਿਆਨ-ਭੰਡਾਰ ਨੂੰ ਇਸ ਪੁਸਤਕ ਲੜੀ ਵਿਚ ਸਮੋ ਦਿੱਤਾ ਹੈ। ਇਸ ਗਿਆਨ ਭੰਡਾਰ ਦੇ ਰੂ-ਬ-ਰੂ ਹੁੰਦਿਆਂ ਕੋਈ ਵੀ ਸੰਗੀਤ-ਪ੍ਰੇਮੀ ਵਿਸਮਾਦ ਦੇ ਆਲਮ ਵਿਚ ਪੁੱਜ ਜਾਂਦਾ ਹੈ। ਉਂਵ ਇਹ ਪੁਸਤਕ-ਲੜੀ ਦਾ ਗੁਰਮਤਿ ਸੰਗੀਤ ਦੇ ਖੇਤਰ ਵਿਚ ਵਰਣਨਯੋਗ ਮੁਕਾਮ ਹਾਸਲ ਕਰ ਚੁੱਕੇ ਗੁਰਬਾਣੀ ਕੀਰਤਨੀਆਂ ਵਾਸਤੇ ਵੀ ਬੇਹੱਦ ਉਪਯੋਗੀ ਸਾਬਤ ਹੋ ਸਕਦੀ ਹੈ। ਸੱਚੀ ਗੱਲ ਤਾਂ ਇਹ ਹੈ ਕਿ ਇਹ ਨਾਯਾਬ ਪੁਸਤਕ-ਲੜੀ ਹਰੇਕ ਗੁਰਬਾਣੀ ਕੀਰਤਨੀਏ ਪਾਸ ਹੋਣਾ ਵੱਡੇ ਤੌਰ 'ਤੇ ਲਾਹੇਵੰਦ ਸਾਬਿਤ ਹੋ ਸਕਦਾ ਹੈ। ਇਸ ਤੋਂ ਅਗਿਆਤ ਜਾਂ ਮਹਿਰੂਮ ਗੁਰਬਾਣੀ ਕੀਰਤਨੀਏ ਨਿਸ਼ਚੇ ਹੀ ਸੰਭਾਵੀ ਮੰਜ਼ਲਾਂ 'ਤੇ ਪੁੱਜਣ ਤੋਂ ਉਕ ਸਕਦੇ ਜਾਂ ਉਰੇ ਰਹਿ ਸਕਦੇ ਹਨ। ਪੁਸਤਕ ਲੜੀ ਦੀ ਇਕ ਖਾਸ ਵਿਸ਼ੇਸ਼ਤਾ ਇਹ ਹੈ ਕਿ ਲੇਖਕ ਨੇ ਸੰਗ੍ਰਹਿਤ ਗਿਆਨ ਤੇ ਜਾਣਕਾਰੀ ਦੇ ਪੂਰਬਕਾਲੀ ਜਾਂ ਸਮਕਾਲੀ ਸ੍ਰੋਤਾਂ— ਸੰਸਥਾਵਾਂ ਅਤੇ ਵਿਅਕਤੀਆਂ ਦਾ ਬਿਨਾਂ ਕਿਸੇ ਚੁਸਤੀ-ਚਲਾਕੀ ਦੇ ਸਹਿਜ ਸੁਭਾਵਕ ਪ੍ਰਗਟਾਵਾ ਕਰ ਦਿੱਤਾ ਹੈ। ਦਰਅਸਲ ਪ੍ਰੋਫੈਸਰ ਸਾਹਿਬ ਪਾਸ ਨਿਮਰਤਾ, ਹਲੀਮੀ, ਸਚਾਈ, ਦਿਆਨਤਦਾਰੀ ਅਤੇ ਸੁਹਿਰਦਤਾ ਦੇ ਮਾਨਵੀ ਗੁਣਾਂ ਦੀ ਵੀ ਅਥਾਹ ਦੌਲਤ ਹੈ। ਇਨ੍ਹਾਂ ਗੁਣਾਂ ਕਰਕੇ ਇਸ ਪੁਸਤਕ-ਲੜੀ ਦੀ ਵਾਰਤਕ ਆਪ ਦੇ ਮਹਾਨ ਤੇ ਨਿਰਮਾਣ ਵਿਅਕਤਿਤਵ ਨੂੰ ਪ੍ਰਤੀਬਿੰਬਤ ਕਰਦੀ ਦੇਖੀ/ਮਹਿਸੂਸੀ ਜਾ ਸਕਦੀ ਹੈ।

ਰੀਵਿਊਕਾਰ
ਸੁਰਿੰਦਰ ਸਿੰਘ ਨਿਮਾਣਾ
ਮੋ: ੯੮੭੨੭-੩੫੧੧੧

■

## ਚਮਕੌਰ ਸਾਹਿਬ ਅਤੇ ਸਰਹਿੰਦ ਦੇ ਸ਼ਹੀਦਾਂ ਦੀ ਯਾਦ ਨੂੰ ਸਮਰਪਿਤ ਗੁਰਮਤਿ ਸਮਾਗਮ

ਅਮਰ ਸ਼ਹੀਦ ਬਾਬਾ ਮੋਤੀ ਰਾਮ ਮਹਿਰਾ ਨੌਜਵਾਨ ਸਭਾ ਅਤੇ ਦੋਆਬਾ ਪ੍ਰਚਾਰ ਵਹੀਰ ਧਰਮ ਪ੍ਰਚਾਰ ਕਮੇਟੀ ਸ੍ਰੀ ਅੰਮ੍ਰਿਤਸਰ ਵੱਲੋਂ ਗੁਰਦੁਆਰਾ ਹੱਟ ਸਾਹਿਬ ਸੁਲਤਾਨਪੁਰ ਲੋਧੀ ਵਿਖੇ ਮਿਤੀ ੧੯ ਜਨਵਰੀ ੨੦੧੧ ਨੂੰ ਚਮਕੌਰ ਸਾਹਿਬ ਅਤੇ ਸਰਹਿੰਦ ਦੇ ਸ਼ਹੀਦਾਂ ਦੀ ਯਾਦ ਨੂੰ ਸਮਰਪਿਤ ਗੁਰਮਤਿ ਸਮਾਗਮ ਕੀਤਾ ਗਿਆ ਜਿਸ ਦੀ ਅਰੰਭਤਾ ਬੀਬੀਆਂ ਵੱਲੋਂ ਸੁਖਮਨੀ ਸਾਹਿਬ ਦੇ ਪਾਠ ਕਰ ਕੇ ਕੀਤੀ ਗਈ। ਇਸ ਮੌਕੇ ਪ੍ਰਿੰਸੀਪਲ ਬਲਦੇਵ ਸਿੰਘ ਅਤੇ ਭਾਈ ਮਨਜੀਤ ਸਿੰਘ ਦੇ ਜਥਿਆਂ ਨੇ ਗੁਰਬਾਣੀ ਕੀਰਤਨ ਰਾਹੀਂ ਸੰਗਤਾਂ ਨੂੰ ਨਿਹਾਲ ਕੀਤਾ। ਡਾ. ਰਜਿੰਦਰ ਕੌਰ ਅਤੇ ਪ੍ਰਚਾਰਕ ਸਾਹਿਬਾਨ ਨੇ ਸ਼ਹੀਦਾਂ ਦੀ ਯਾਦ ਨੂੰ ਤਾਜ਼ਾ ਕੀਤਾ। ਢਾਡੀ ਜਥਿਆਂ ਅਤੇ ਕਵੀਸ਼ਰੀ ਜਥਿਆਂ ਨੇ ਸੰਗਤਾਂ ਨੂੰ ਸ਼ਹੀਦਾਂ ਦੀਆਂ ਵਾਰਾਂ ਸੁਣਾ ਕੇ ਨਿਹਾਲ ਕੀਤਾ। ਜਥੇਦਾਰ ਸੁਰਜੀਤ ਸਿੰਘ ਨੇ ਮਹਾਨ ਸ਼ਹੀਦਾਂ ਵੱਲੋਂ ਦਰਸਾਏ ਮਾਰਗ 'ਤੇ ਚੱਲਣ ਦੀ ਅਪੀਲ ਕੀਤੀ ਅਤੇ ਆਈਆਂ ਸੰਗਤਾਂ ਦਾ ਧੰਨਵਾਦ ਕੀਤਾ।

# ਖਾਲਸਾ ਪੰਥ ਨੂੰ ਸੰਦੇਸ਼

*-ਸ. ਰਣਜੀਤ ਸਿੰਘ**

ਪੰਥ ਖਾਲਸਾ ਸਾਜ ਗੁਰੂ ਜੀ, ਤੰਬੂ ਵਿੱਚੋਂ ਬਾਹਰ ਆਏ।
ਪੰਜ ਪਿਆਰੇ ਨਾਲ ਉਨ੍ਹਾਂ ਦੇ, ਜੋ ਸੰਗਤਾਂ ਨੂੰ ਬੜੇ ਹੀ ਭਾਏ।
ਬੋਲੇ ਸਭ ਦੇ ਸਾਹਵੇਂ ਹੋ ਕੇ, ਦੇਣਾ ਜ਼ਰਾ ਧਿਆਨ ਖਾਲਸਾ!
ਸਿੱਖ ਪੰਥ ਲਈ ਅੱਜ ਤੋਂ ਜਾਰੀ, ਮੇਰਾ ਇਹ ਫਰਮਾਨ ਖਾਲਸਾ!
ਕੀ ਕਰਨਾ ਹੈ, ਕੀ ਨਹੀਂ ਕਰਨਾ, ਸੁਣਿਓ ਕਰ ਕੇ ਗੌਰ ਖਾਲਸਾ!
ਆਪਣੇ ਨਾਂ ਨਾਲ ਸਿੰਘ ਲਗਾਇਓ, ਤੇ ਔਰਤ ਨਾਲ ਕੌਰ ਖਾਲਸਾ!
ਕਿਸੇ ਕਿਸਮ ਦਾ ਨਸ਼ਾ ਨਹੀਂ ਕਰਨਾ, ਰੱਖਣਾ ਹੈ ਪ੍ਰਹੇਜ਼ ਖਾਲਸਾ!
ਦੂਜੇ ਦੀ ਨਿੰਦਾ ਚੁਗਲੀ ਤੋਂ, ਕਰਨਾ ਸਦਾ ਗੁਰੇਜ਼ ਖਾਲਸਾ!
ਸਿੱਖ ਦੇ ਨਾਲੋਂ ਵੱਧ ਹੈ ਮੈਨੂੰ, ਸਿੱਖੀ ਨਾਲ ਪਿਆਰ ਖਾਲਸਾ!
ਰੋਮਾਂ ਦੀ ਬੇਅਦਬੀ ਮੈਥੋਂ, ਹੋਣੀ ਨਹੀਂ ਸਹਾਰ ਖਾਲਸਾ!
ਪਰ-ਨਾਰੀ ਤੇ ਪਰ-ਪੁਰਸ਼ ਦਾ, ਭੁੱਲ ਕੇ ਵੀ ਕਦੇ ਸੰਗ ਨਾ ਕਰਿਓ!
ਐਵੇਂ ਵਿਚ ਹੰਕਾਰ ਦੇ ਫਸ ਕੇ, ਗਊ ਗਰੀਬ ਨੂੰ ਤੰਗ ਨਾ ਕਰਿਓ!
ਹੱਥਾਂ ਦੀਆਂ ਲਕੀਰਾਂ ਆਪਣੀ, ਮਿਹਨਤ ਦੇ ਨਾਲ ਘੜਨਾ ਸਿੱਖਿਓ!
ਹੱਕ-ਸੱਚ 'ਤੇ ਪਹਿਰਾ ਦੇਣਾ, ਸੱਚੇ ਦੇ ਨਾਲ ਖੜ੍ਹਨਾ ਸਿੱਖਿਓ!
ਜ਼ੁਲਮ ਨਾ ਸਹਿਣਾ ਨਾ ਕਰਨਾ ਹੈ, ਪਾਲਣਾ ਇਹ ਅਸੂਲ ਖਾਲਸਾ!
ਦੇਹਧਾਰੀ ਗੁਰੂਆਂ ਦੇ ਪਿੱਛੇ, ਲੱਗਣਾ ਨਹੀਂ ਫਜ਼ੂਲ ਖਾਲਸਾ!
ਫੋਕੇ ਨਹੀਂ ਆਡੰਬਰ ਕਰਨੇ, ਮੜ੍ਹੀ ਮਸਾਣੀ ਨਹੀਂ ਪੂਜਣਾ।
ਜਦ ਸਾਰੇ ਹੀਲੇ ਮੁੱਕ ਜਾਵਣ, ਫੜ ਕੇ ਫਿਰ ਤੇਗ ਜੂਝਣਾ।
ਸਿੰਘੋ ਮੇਰਾ ਬਣ ਕੇ ਰਹਿਣਾ, ਜਾਨ ਤੋਂ ਵੱਧ ਪਿਆਰਾਂਗਾ ਮੈਂ।
ਦੇਖਣ ਲਈ ਤੁਹਾਨੂੰ ਜੀਵਤ, ਸਭ ਕੁਝ ਆਪਣਾ ਵਾਰਾਂਗਾ ਮੈਂ।
ਚਾਰੇ ਪੁੱਤ ਵਾਰ ਕੇ ਆਪਣੇ, ਥੋਨੂੰ ਪੁੱਤ ਬਣਾਵਾਂਗਾ ਮੈਂ।
ਸਿੱਖੀ ਦੇ ਬੂਟੇ ਦੀ ਜੜ੍ਹ ਵਿਚ, ਪਾਣੀ ਥਾਂ ਲਹੂ ਪਾਵਾਂਗਾ ਮੈਂ।
ਆਪਣਾ ਪਿਆਰਾ ਪਿਤਾ ਵਾਰਿਆ, ਅੱਗੇ ਮਾਂ ਗੁਜਰੀ ਦੀ ਵਾਰੀ।
ਕੁਝ ਵੀ ਨਹੀਂ ਸਾਂਭ ਕੇ ਰੱਖੀ, ਤੁਹਾਥੋਂ ਵੱਧ ਕੋਈ ਵਸਤ ਪਿਆਰੀ।
ਰੱਖਣਾ ਇਹਨੂੰ ਸਦਾ ਬਚਾ ਕੇ, ਬੂਟਾ ਇਹ ਕੁਮਲਾ ਨਾ ਜਾਵੇ।
ਬਣ ਕੇ ਫੇਰ ਮਸੰਦ ਕਮੀਣਾ, ਤੇਲ ਜੜ੍ਹੀਂ ਕੋਈ ਪਾ ਨਾ ਜਾਵੇ।

**ਵਾਰਡ ਨੰ: ੨੩, ਸਾਹਮਣੇ ਖਾਲਸਾ ਸਕੂਲ, ਖੰਨਾ-੧੪੧੪੦੧ (ਲੁਧਿਆਣਾ) ਮੋ: ੯੮੧੪੫-੨੯੦੨੩*

ਜਦ ਤਕ ਰਹਿਣੀ ਵਿਚ ਰਹੇਗਾ, ਮੇਰਾ ਇਹ ਪਰਵਾਰ ਖਾਲਸਾ!
ਇਕ ਦੂਜੇ ਨੂੰ ਸਾਰਿਆਂ ਵਿੱਚੋਂ, ਮੇਰਾ ਹੋਊ ਦੀਦਾਰ ਖਾਲਸਾ!
ਪਰ ਜੇ ਫੜ ਲਏ ਉਲਟੇ ਚਾਲੇ, ਹੋਏਗਾ ਡਾਢਾ ਦੁੱਖ ਖਾਲਸਾ!
ਫੇਰ ਤੁਹਾਡੇ ਵੱਲੋਂ ਮੈਨੂੰ, ਪਊ ਮੋੜਨਾ ਮੁੱਖ ਖਾਲਸਾ।
ਥੋਨੂੰ ਹੈ ਇਹ ਬਾਗ ਸੌਂਪਿਆ, ਅੱਜ ਤੋਂ ਤੁਸੀਂ ਏਸ ਦੇ ਮਾਲੀ।
ਆਪਣੀ ਜਾਨ ਵਾਰ ਕੇ ਸਿੰਘੋ, ਕਰਨੀ ਹੈ ਇਸ ਦੀ ਰਖਵਾਲੀ।
ਸਭ ਸਿੱਖਾਂ ਨੂੰ ਹੁਕਮ ਹੈ ਮੇਰਾ, ਰਹਿਬਰ ਗੁਰੂ ਗ੍ਰੰਥ ਤੁਹਾਡਾ।
ਇਕ ਦੂਜੇ ਵਿਚ ਫਰਕ ਨਾ ਕੋਈ, ਤੁਸੀਂ ਪੰਥ ਦੇ, ਪੰਥ ਤੁਹਾਡਾ।

■

# ਭਾਈ ਲਹਿਣਾ ਜੀ ਦਾ ਸੇਵਾ-ਸਮਰਪਣ

*-ਸ. ਜਸਵੀਰ ਸਿੰਘ**

ਸੰਗ ਚਿਰਾਂ ਤੋਂ ਪਹਾੜਾਂ ਨੂੰ ਲੈ ਜਾਣਾ ਵਾਲਾ,
ਦੀਵਾ ਜਗ ਪਿਆ ਜਦੋਂ ਗਿਆਨ ਵਾਲਾ,
ਆਪਣੇ ਮਨ ਨੂੰ ਸੱਖਣਾ ਪਾਂਵਦਾ ਏ,
ਫਿਰ ਉਹ ਸਿੱਖ ਸੱਚਾ ਬਣ ਜਾਂਵਦਾ ਏ।

ਉਸ ਦੇ ਜਨਮ ਦਾ ਉਧਾਰ ਹੋ ਗਿਆ,
ਸੁਪਨਾ ਉਹਦਾ ਸਾਕਾਰ ਹੋ ਗਿਆ,
ਮਨ ਦੀ ਕੁੱਲ ਤ੍ਰਿਸ਼ਨਾ ਬੁਝ ਗਈ,
ਬੇੜਾ ਉਹਦਾ ਪਾਰ ਹੋ ਗਿਆ।

ਬਾਬੇ ਨਾਨਕ ਦੇ ਚਰਨਾਂ 'ਚ ਬਹਿ ਗਿਆ,
ਅਸਲ ਘਰ ਸਮਝ ਕੇ ਉੱਥੇ ਹੀ ਰਹਿ ਗਿਆ।
ਸੇਵਾ-ਸਤਿਗੁਰੂ ਸਿਰ 'ਤੇ ਚਾਈ,
ਉਹ ਬਾਬੇ ਦਾ ਹੋ ਕੇ ਰਹਿ ਗਿਆ।

ਸੱਚੇ ਸੇਵਕ ਦੇ ਫਰਜ਼ ਨਿਭਾਏ,
ਸੰਸਕਾਰ ਪੁਰਾਣੇ ਸਭ ਗਵਾਏ,
ਕਰ ਸੇਵਾ ਮਹਾਨ ਮੁਰਾਤਬੇ ਪਾਏ,
ਜੋਤ ਰੂਪ ਪਰਗਟ ਹੋ ਆਏ,
ਫਿਰ ਗੁਰੂ ਅੰਗਦ ਸਾਹਿਬ ਕਹਾਏ।

■

** # ੧੩੪/੬, ਰਿਟਾ: ਬੈਂਕ ਮੈਨੇਜਰ, ਛੰਨੀ ਹਿੰਮਤ ਜੰਮੂ।*

# ਆ ਨੀ ਵੈਸਾਖੀਏ!

-ਸ. ਜਸਵੰਤ ਸਿੰਘ*

ਆ ਨੀ ਵੈਸਾਖੀਏ, ਆ ਨੀ ਵੈਸਾਖੀਏ,
ਗੁਰੂ ਵਾਲੇ ਸਾਨੂੰ ਵੀ ਬਣਾ ਨੀ ਵੈਸਾਖੀਏ!

ਭੁੱਲੀ ਜਾਈਏ ਗੁਰੂ ਤਾਂਈਂ ਅਸੀਂ ਹੁਣ ਸਾਰੇ ਨੀ।
ਕਿੱਦਾਂ ਸੀਸ ਮੰਗੇ, ਕਿੱਦਾਂ ਸਾਜੇ ਸੀ ਪਿਆਰੇ ਨੀ,
ਉਦੋਂ ਵਾਲੀ ਗੱਲ ਤੂੰ ਸੁਣਾ ਨੀ ਵੈਸਾਖੀਏ!
ਆ ਨੀ ਵੈਸਾਖੀਏ.. ... ...

ਕੱਟ ਲਏ ਕੇਸ ਅਤੇ ਕੱਟ ਲਈਆਂ ਦਾਹੜੀਆਂ।
ਗੁਰੂ ਦੀਆਂ ਬੀਜੀਆਂ ਫਸਲਾਂ ਉਜਾੜੀਆਂ।
ਵਾੜ ਲਾ ਕੇ ਫਸਲਾਂ ਬਚਾ ਨੀ ਵੈਸਾਖੀਏ!
ਆ ਨੀ ਵੈਸਾਖੀਏ.. ... ...

ਮਾਰ ਲਿਆ ਇਕ ਸਾਨੂੰ ਚੌਧਰਾਂ ਦੀ ਭੁੱਖ ਨੇ।
ਕਿਹੜੇ ਮੈਂ ਸੁਣਾਵਾਂ ਸਾਨੂੰ ਕਿੰਨੇ ਲੱਗੇ ਦੁੱਖ ਨੇ?
ਦੁੱਖਾਂ ਵੱਲੋਂ ਖਹਿੜਾ ਤੂੰ ਛੁਡਾ ਨੀ ਵੈਸਾਖੀਏ!
ਆ ਨੀ ਵੈਸਾਖੀਏ.. ... ...

ਕਰੇ 'ਜਸਵੰਤ ਸਿੰਘ' ਇਹੋ ਅਰਜ਼ੋਈ ਨੀ!
ਗੁਰੂ ਤੋਂ ਬਗੈਰ ਕਿਤੇ ਮਿਲਦੀ ਨਾ ਢੋਈ ਨੀ!
ਬਾਂਹ ਸਾਡੀ ਗੁਰੂ ਨੂੰ ਫੜਾ ਨੀ ਵੈਸਾਖੀਏ!
ਆ ਨੀ ਵਿਸਾਖੀਏ, ਆ ਨੀ ਵੈਸਾਖੀਏ,
ਗੁਰੂ ਵਾਲੇ ਸਾਨੂੰ ਵੀ ਬਣਾ ਨੀ ਵੈਸਾਖੀਏ!



* *ਪ੍ਰੀਤ ਨਗਰ, ਕਪੂਰਥਲਾ। ਮੋ: ੯੮੧੪੧-੧੫੪੭੦.*




# ਪੰਥ ਰਤਨ ਜਥੇ. ਗੁਰਚਰਨ ਸਿੰਘ ਟੌਹੜਾ ਇੰਸਟੀਚਿਊਟ ਆਫ ਐਡਵਾਂਸ ਸਟੱਡੀਜ਼ ਇਨ ਸਿੱਖਇਜ਼ਮ ਦਾ ਨੀਂਹ-ਪੱਥਰ

ਬਹਾਦਰਗੜ੍ਹ: ੧੯ ਮਾਰਚ- 'ਪੰਥ ਰਤਨ ਜਥੇ. ਗੁਰਚਰਨ ਸਿੰਘ ਟੌਹੜਾ ਇੰਸਟੀਚਿਊਟ ਆਫ਼ ਐਡਵਾਂਸ ਸਟੱਡੀਜ਼ ਇਨ ਸਿੱਖਇਜ਼ਮ' ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਬੰਧ ਅਧੀਨ ਮਿਸ਼ਨਰੀ ਕਾਲਜਾਂ ਵਿੱਚੋਂ ਮਿਸ਼ਨਰੀ ਕੋਰਸ ਪਾਸ ਕਰਨ ਵਾਲੇ ਅਤੇ ਧਾਰਮਿਕ ਵਿਸ਼ੇ 'ਚ ਬੀ.ਏ. ਪਾਸ ਹੋਣਹਾਰ ਵਿਦਿਆਰਥੀਆਂ ਨੂੰ ਗੁਰਬਾਣੀ ਅਤੇ ਸਿੱਖ ਇਤਿਹਾਸ ਦੀ ਉਚ ਪੱਧਰੀ ਸਿੱਖਿਆ, ਦੂਜੇ ਧਰਮਾਂ ਦੀ ਮੁੱਢਲੀ ਜਾਣਕਾਰੀ, ਕੌਮਾਂਤਰੀ ਪੱਧਰ ਦੀਆਂ ਵੱਖ-ਵੱਖ ਭਾਸ਼ਾਵਾਂ ਦੀ ਟ੍ਰੇਨਿੰਗ ਤੋਂ ਇਲਾਵਾ ਪੀ.ਐਚ.ਡੀ. ਦੇ ਪੈਟਰਨ 'ਤੇ ਗੁਰਬਾਣੀ, ਗੁਰਮਤਿ ਤੇ ਸਿੱਖ ਇਤਿਹਾਸ ਦੀ ਖੋਜ ਵਿਧੀ ਦੀ ਜਾਣਕਾਰੀ ਵੀ ਪ੍ਰਦਾਨ ਕੀਤੀ ਜਾਵੇਗੀ। ਇਨ੍ਹਾਂ ਵਿਚਾਰਾਂ ਦਾ ਪ੍ਰਗਟਾਵਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇ. ਅਵਤਾਰ ਸਿੰਘ ਨੇ ਸਥਾਨਕ ਗੁਰਦੁਆਰਾ ਸਾਹਿਬ ਪਾਤਸ਼ਾਹੀ ੯ਵੀਂ ਵਿਖੇ ਜੁੜੀਆਂ ਸੰਗਤਾਂ ਦੇ ਵਿਸ਼ਾਲ ਇੱਕਠ ਨੂੰ ਸੰਬੋਧਨ ਕਰਦਿਆਂ ਕੀਤਾ। ਉਨ੍ਹਾਂ ਦੱਸਿਆ ਕਿ ਇਸ ਸੰਸਥਾ ਦਾ ਮੁੱਖ ਮਿਸ਼ਨ ਮਿਸ਼ਨਰੀ ਕੋਰਸ ਦੇ ਵਿਦਿਆਰਥੀਆਂ ਨੂੰ ਗੁਰਬਾਣੀ, ਸਿੱਖ ਇਤਿਹਾਸ ਵਿਚ ਪ੍ਰਪੱਕਤਾ ਤੋਂ ਇਲਾਵਾ ਵੱਖ-ਵੱਖ ਭਾਸ਼ਾਵਾਂ ਦੀ ਜਾਣਕਾਰੀ ਪ੍ਰਦਾਨ ਕਰਨਾ ਹੈ ਤਾਂ ਜੋ ਉਹ ਅੰਤਰਰਾਸ਼ਟਰੀ ਪੱਧਰ 'ਤੇ ਨਵੀਨ 'ਤੇ ਢੁਕਵੀਆਂ ਵਿਧੀਆਂ ਰਾਹੀਂ ਸਿੱਖ ਧਰਮ ਦਾ ਕੁਸ਼ਲਤਾ ਨਾਲ ਪ੍ਰਚਾਰ ਕਰ ਸਕਣ। ਉਨ੍ਹਾਂ ਕਿਹਾ ਕਿ ਅਸਲ ਵਿਚ ਇਹ ਸੰਸਥਾ ਇਕ ਧਾਰਮਿਕ ਯੂਨੀਵਰਸਿਟੀ ਦੇ ਰੂਪ ਵਿਚ ਕੰਮ ਕਰੇਗੀ। ਇਸ ਸੰਸਥਾ ਦੇ ਕਾਰਜ ਖੇਤਰ ਦਾ ਵੇਰਵਾ ਦਿੰਦਿਆਂ ਉਨ੍ਹਾਂ ਦੱਸਿਆ ਕਿ ਗੁਰਬਾਣੀ ਤੇ ਸਿੱਖ ਇਤਿਹਾਸ ਦੀ ਪੜ੍ਹਾਈ ਅਤੇ ਸਿਖਲਾਈ ਤੋਂ ਇਲਾਵਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਬੰਧ ਅਧੀਨ ਚਲਦੇ ਮਿਸ਼ਨਰੀ ਕਾਲਜਾਂ ਦੇ ਸਿਲੇਬਸ ਤਿਆਰ ਕਰਨ, ਇਮਤਿਹਾਨ ਲੈਣ, ਧਰਮ ਪ੍ਰਚਾਰ ਕਮੇਟੀ ਵੱਲੋਂ ਵੱਖ-ਵੱਖ ਸਕੂਲਾਂ ਕਾਲਜਾਂ ਵਿਚ ਲਈ ਜਾਣ ਵਾਲੀ ਧਾਰਮਿਕ ਪ੍ਰੀਖਿਆ ਲੈਣ ਲਈ, ਵਿਦਿਆਰਥੀਆਂ ਨੂੰ ਪ੍ਰਮਾਣ ਪੱਤਰ ਜਾਰੀ ਕਰਨ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਕਲਿਆਣਕਾਰੀ ਵਿਚਾਰਧਾਰਾ ਅਤੇ ਸਿੱਖ ਧਰਮ ਦੀ ਵਿਲੱਖਣਤਾ ਨੂੰ ਵਿਸ਼ਵ ਭਰ ਵਿਚ ਪਹੁੰਚਾਉਣ ਹਿਤ 'ਸਿੱਖ ਧਰਮ ਅਧਿਐਨ ਪੱਤਰ-ਵਿਹਾਰ ਕੋਰਸ' ਦਾ ਕੰਮ ਵੀ ਇੱਥੋਂ ਕੀਤਾ ਜਾਵੇਗਾ। ਖੋਜ ਕਾਰਜਾਂ ਵਿਚ 'ਸਿੱਖ ਸਰੋਤ ਇਤਿਹਾਸਿਕ ਗ੍ਰੰਥ-ਸੰਪਾਦਨਾਂ ਪ੍ਰੋਜੈਕਟ' ਵੀ ਇਸ ਸੰਸਥਾ ਦਾ ਇਕ ਅਹਿਮ ਹਿੱਸਾ ਹੋਵੇਗਾ, ਜਿਸ ਵਿਚ ਹੁਣ ਤੀਕ ਮਹਾਂ ਕਵੀ ਭਾਈ ਸੰਤੋਖ ਸਿੰਘ ਦੀ ਕ੍ਰਿਤ 'ਗੁਰਪ੍ਰਤਾਪ ਸੂਰਜ ਗ੍ਰੰਥ' ਦੀ ਮੁਕੰਮਲ ਐਡੀਟਿੰਗ ਅਤੇ ਬ੍ਰਿਜ ਭਾਸ਼ਾ ਤੋਂ ਸਰਲ ਪੰਜਾਬੀ ਭਾਸ਼ਾ 'ਚ ਅਨੁਵਾਦ ਕਰਨ ਦਾ ਕਾਰਜ ਸਫ਼ਲਤਾ ਪੂਰਵਕ ਚਲ ਰਿਹਾ ਹੈ। ਉਨ੍ਹਾਂ ਹੋਰ ਦੱਸਿਆ ਕਿ ਪ੍ਰਾਈਵੇਟ

ਸੰਸਥਾਵਾਂ ਵੱਲੋਂ ਖੋਲੇ ਮਿਸ਼ਨਰੀ ਕਾਲਜਾਂ ਨੂੰ ਇਸ ਸੰਸਥਾ ਵੱਲੋਂ ਮਾਨਤਾ ਪ੍ਰਦਾਨ ਕਰਨ ਪ੍ਰੀਖਿਆ ਲੈਣ ਅਤੇ ਪ੍ਰਮਾਣ ਪੱਤਰ ਜਾਰੀ ਕਰਨ ਦਾ ਕਾਰਜ ਵੀ ਕੀਤਾ ਜਾਵੇਗਾ। ਉਨ੍ਹਾਂ ਦੱਸਿਆ ਕਿ ਰਾਜਪੁਰਾ ਪਟਿਆਲਾ ਰੋਡ 'ਤੇ ੧੦ ਏਕੜ 'ਚ ਬਣਨ ਵਾਲੀ ਇਸ ਆਧੁਨਿਕ ਕਿਸਮ ਦੀ ਇਮਾਰਤ ਪੁਰ ੧੨ ਕਰੋੜ ਰੁਪਏ ਖਰਚ ਹੋਣ ਦਾ ਅਨੁਮਾਨ ਹੈ ਅਤੇ ਇਹ ਇਮਾਰਤ ਦੋ ਸਾਲ 'ਚ ਮੁਕੰਮਲ ਹੋ ਜਾਵੇਗੀ ਅਤੇ ਫਿਲਹਾਲ ਇਸ ਸੰਸਥਾ ਦੀ ਆਰੰਭਤਾ ਗੁਰਦੁਆਰਾ ਸਾਹਿਬ ਦੀ ਸਰਾਂ ਦੀ ਤੀਜੀ ਮੰਜਲ 'ਤੇ ਕੀਤੀ ਜਾ ਰਹੀ ਹੈ ਅਤੇ ਇਸ ਸੰਸਥਾ ਦੀ ਨਵ ਨਿਯੁਕਤ ਡਾਇਰੈਕਟਰ ਡਾ. ਰਾਜਿੰਦਰਜੀਤ ਕੌਰ ਨੇ ਵੀ ਆਪਣਾ ਕਾਰਜ ਭਾਰ ਸੰਭਾਲ ਲਿਆ ਹੈ।

## ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਦੇ ਗੁਰਤਾਗੱਦੀ ਦਿਵਸ ਨੂੰ ਸਮਰਪਿਤ ਸੰਗਤਾਂ ਨੇ ਵੱਡੀ ਗਿਣਤੀ 'ਚ ਪੌਦੇ ਲਗਾਏ

ਅੰਮ੍ਰਿਤਸਰ ੧੪ ਮਾਰਚ- ਸੱਤਵੇਂ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਦੇ ਗੁਰਤਾਗੱਦੀ ਨੂੰ ਸਮਰਪਿਤ ਸਿੱਖ ਸੰਗਤਾਂ ਨੇ ਵੱਡੀ ਗਿਣਤੀ 'ਚ ਵੱਖ-ਵੱਖ ਗੁਰਦੁਆਰਾ ਸਾਹਿਬਾਨ ਵਿਖੇ ਨਤਮਸਤਕ ਹੋਈਆਂ ਅਤੇ ਆਪਣੇ ਚੋਗਿਰਦੇ 'ਚ ਬੂਟੇ ਲਗਾਏ। ਸ੍ਰੀ ਹਰਿਮੰਦਰ ਸਾਹਿਬ ਦੇ ਮੁੱਖ ਪ੍ਰਵੇਸ਼ ਦੁਆਰ ਦੇ ਨਜ਼ਦੀਕ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਸਿੰਘ ਸਾਹਿਬ ਗਿਆਨੀ ਗੁਰਬਚਨ ਸਿੰਘ ਤੇ ਸ਼੍ਰੋਮਣੀ ਕਮੇਟੀ ਦੇ ਮੈਂਬਰ ਸ. ਜਸਵਿੰਦਰ ਸਿੰਘ ਐਡਵੋਕੇਟ ਨੇ ਸੰਗਤਾਂ ਨੂੰ ਫੁੱਲਦਾਰ, ਫਲਦਾਰ ਤੇ ਛਾਂਦਾਰ ਬੂਟੇ ਵੰਡੇ। ਇਸ ਮੌਕੇ ਪੱਤਰਕਾਰਾਂ ਨਾਲ ਗੱਲਬਾਤ ਕਰਦਿਆਂ ਸਿੰਘ ਸਾਹਿਬ ਗਿਆਨੀ ਗੁਰਬਚਨ ਸਿੰਘ ਨੇ ਕਿਹਾ ਕਿ ਕੁਦਰਤੀ ਢੰਗ ਨਾਲ ਕ੍ਰਿਆਸ਼ੀਲ ਸੰਤੁਲਿਤ ਵਾਤਾਵਰਨ ਹੀ ਮਾਨਵ ਜੀਵਨ ਲਈ ਸੁੱਚਜਾ ਰਹਿਣਯੋਗ ਸਥਾਨ ਹੁੰਦਾ ਹੈ। ਵਿਕਾਸ ਦੀ ਤੀਬਰ ਗਤੀ, ਵਿਗਿਆਨ ਅਤੇ ਤਕਨਾਲੋਜੀ ਦੀ ਆਮਦ ਨੇ ਵਾਤਾਵਰਨ ਦੇ ਕੁਦਰਤੀ ਸੋਮਿਆਂ ਨੂੰ ਵੱਡੀ ਢਾਹ ਲਾਈ ਹੈ ਜੋ ਸਮੁੱਚੇ ਸੰਸਾਰ ਲਈ ਚਿੰਤਾ ਦਾ ਵਿਸ਼ਾ ਹੈ। ਪਰ ਗੁਰੂ ਸਾਹਿਬਾਨ ਨੇ ਆਪਣੇ ਜੀਵਨ ਕਾਲ 'ਚ ਖੁਦ ਸੁੰਦਰ ਬਾਗ ਬਗੀਚੇ ਲਾਏ ਅਤੇ ਵਾਤਾਵਰਨ ਨੂੰ ਸੁੰਦਰ ਬਣਾਉਣ ਲਈ ਸੰਗਤਾਂ ਨੂੰ ਪ੍ਰੇਰਨਾ ਦਿੱਤੀ। ਉਨ੍ਹਾਂ ਕਿਹਾ ਕਿ ਗੁਰਬਾਣੀ ਦੇ ਫੁਰਮਾਨ "ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ॥" ਅਨੁਸਾਰ ਹਵਾ ਪਾਣੀ ਤੇ ਵਾਤਾਵਰਨ ਨੂੰ ਸ਼ੁੱਧ ਰੱਖਣਾ ਮਨੁੱਖ ਦਾ ਪਰਮ ਧਰਮ ਹੈ। ਉਨ੍ਹਾਂ ਕਿਹਾ ਕਿ ਗੁਰੂ ਸਾਹਿਬ ਵੱਲੋਂ ਦਰਸਾਏ ਮਾਰਗ 'ਤੇ ਚਲਦਿਆਂ ਵਾਤਾਵਰਨ ਦੀ ਸਾਂਭ-ਸੰਭਾਲ ਲਈ ਸਾਨੂੰ ਸੁਹਿਦਤਾ ਨਾਲ ਯਤਨ ਕਰਨੇ ਚਾਹੀਦੇ ਹਨ ਅਤੇ ਇਸ ਕਾਰਜ ਲਈ ਜਿੰਨੇ ਰੁੱਖ ਲਗਾਏ ਜਾਣ ਉਨ੍ਹਾਂ ਦੀ ਸਾਂਭ-ਸੰਭਾਲ ਵੀ ਯਕੀਨੀ ਬਣਾਈ ਜਾਵੇ। ਬੂਟੇ ਪ੍ਰਾਪਤ ਕਰਨ, ਲਗਾਉਣ ਲਈ ਸੰਗਤਾਂ 'ਚ ਭਾਰੀ ਉਤਸ਼ਾਹ ਸੀ। ਇਸੇ ਦੌਰਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇ. ਅਵਤਾਰ ਸਿੰਘ ਨੇ ਗੁਰੂ ਨਾਨਕ ਕਾਲਜ ਮੁਕਤਸਰ ਵਿਖੇ ਪੌਦੇ ਲਗਾਏ ਅਤੇ ਕਾਲਜ ਦੇ ਸਾਲਾਨਾ ਕਾਨਵੋਕੇਸ਼ਨ ਦੌਰਾਨ

ਵਿਦਿਆਰਥੀਆਂ ਨੂੰ ਡਿਗਰੀਆਂ ਦੇ ਨਾਲ ਪੌਦੇ ਵੀ ਦਿੱਤੇ ਗਏ। ਇਨ੍ਹਾਂ ਵਿਦਿਆਰਥੀਆਂ ਨੇ ਇਹ ਬੂਟੇ ਹੱਥੀ ਲਗਾਉਣ ਅਤੇ ਇਨ੍ਹਾਂ ਦੀ ਸਾਂਭ-ਸੰਭਾਲ ਦਾ ਅਹਿਦ ਕੀਤਾ। ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਦੇ ਗੁਰਤਾਗੱਦੀ ਪੁਰਬ ਨੂੰ ’ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਆਪਣੇ ਪ੍ਰਬੰਧ ਅਧੀਨ ਸਮੂੰਹ ਗੁਰਦੁਆਰਾ ਸਾਹਿਬਾਨ ਵਿਚ ਅਤੇ ਗੁਰਦੁਆਰਾ ਕਮੇਟੀਆਂ ਦੇ ਪ੍ਰਬੰਧਕਾਂ, ਵੱਖ-ਵੱਖ ਵਿਦਿਅਕ ਅਦਾਰਿਆਂ, ਧਾਰਮਿਕ ਜਥੇਬੰਦੀਆਂ ਦੇ ਸਹਿਯੋਗ ਨਾਲ ਬੂਟੇ ਵੰਡਣ ਦਾ ਵੱਡਾ ਪ੍ਰਬੰਧ ਕੀਤਾ ਗਿਆ ਸੀ। ਸੰਗਤਾਂ ਨੇ ਬੜੇ ਉਤਸ਼ਾਹ ਨਾਲ ਆਪਣੇ ਚੁਗਿਰਦੇ ’ਚ ਢੁਕਵੀਆਂ ਥਾਵਾਂ ’ਤੇ ਬੂਟੇ ਲਗਾਏ।

## ਵਿਦੇਸ਼ਾਂ ’ਚ ਸਿੱਖਾਂ ’ਤੇ ਨਸਲੀ ਹਮਲੇ ਚਿੰਤਾਜਨਕ

ਅੰਮ੍ਰਿਤਸਰ: ੮ ਮਾਰਚ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇ. ਅਵਤਾਰ ਸਿੰਘ ਨੇ ਬੀਤੇ ਦਿਨ ਅਮਰੀਕਾ ਵਿਚ ਕੈਲੇਫੋਰਨੀਆ ਸੂਬੇ ਦੇ ਸ਼ਹਿਰ ਸੈਕਰਾਮੈਂਟੋ ਵਿਖੇ ਨਫ਼ਰਤ ਤੇ ਹਿੰਸਾ ਦੇ ਮਾਮਲੇ ’ਚ ਇਕ ਸਿੱਖ ਦਾ ਕਤਲ ਕੀਤੇ ਜਾਣ ਦੀ ਘਟਨਾ ’ਤੇ ਚਿੰਤਾ ਦਾ ਪ੍ਰਗਟਾਵਾ ਕਰਦਿਆਂ ਭਾਰਤ ਦੇ ਪ੍ਰਧਾਨ ਮੰਤਰੀ ਨੂੰ ਅਪੀਲ ਕੀਤੀ ਹੈ ਕਿ ਵਿਦੇਸ਼ਾਂ ’ਚ ਵੱਸਦੇ ਸਿੱਖਾਂ ਦੀ ਸੁਰੱਖਿਆ ਲਈ ਸੁਹਿਰਦ ਯਤਨ ਕਰਨ। ਇੱਥੋਂ ਜਾਰੀ ਇਕ ਪ੍ਰੈੱਸ ਰਲੀਜ਼ ’ਚ ਜਥੇ. ਅਵਤਾਰ ਸਿੰਘ ਨੇ ਕਿਹਾ ਕਿ ਸਿੱਖ ਜਿਸ ਵੀ ਦੇਸ਼ ’ਚ ਵਸੇ ਆਪਣੇ ਮਿਹਨਤੀ ਤੇ ਉੱਦਮੀ ਸੁਭਾਅ ਸਦਕਾ ਉਨ੍ਹਾਂ ਉੱਥੋਂ ਦੀ ਤਰੱਕੀ ’ਚ ਵੱਡਾ ਯੋਗਦਾਨ ਹੀ ਨਹੀਂ ਪਾਇਆ ਬਲਕਿ ਉੱਚੇ ਸੁੱਚੇ ਕਿਰਦਾਰ ਸਦਕਾ ਆਪਣੀ ਵਿਲੱਖਣ ਤੇ ਨਿਆਰੀ ਹੋਂਦ ਨੂੰ ਸਥਾਪਿਤ ਕੀਤਾ ਹੈ। ਪਰ ਦੁਖ ਨਾਲ ਕਹਿਣਾ ਪੈ ਰਿਹਾ ਹੈ ਕਿ ਵਿਦੇਸ਼ਾਂ ’ਚ ਸਿੱਖ ਨਸਲੀ ਹਮਲਿਆਂ ਦਾ ਸ਼ਿਕਾਰ ਹੋ ਰਹੇ ਹਨ ਜੋ ਬਹੁਤ ਹੀ ਦੁਖਦਾਈ ਤੇ ਚਿੰਤਾ ਦਾ ਵਿਸ਼ਾ ਹੈ। ਉਨ੍ਹਾਂ ਅਪੀਲ ਕੀਤੀ ਕਿ ਅਜਿਹੀਆਂ ਘਟਨਾਵਾਂ ਰੋਕਣ ਲਈ ਡਿਪਲੋਮੈਟਿਕ ਚੈਨਲਾਂ ਰਾਹੀਂ ਅਸਰਦਾਰ ਢੰਗ ਨਾਲ ਵਿਦੇਸ਼ੀ ਸਰਕਾਰਾਂ ’ਤੇ ਦਬਾਅ ਪਾਉਣ।

■

## ਹਲਕਾ ਬਾਬਾ ਬਕਾਲਾ ਵਿਚ ਗੁਰਮਤਿ ਸਮਾਗਮ

ਜਥੇਦਾਰ ਗੁਰਵਿੰਦਰਪਾਲ ਸਿੰਘ ਰਈਆ ਮੈਂਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਹਲਕਾ ਬਾਬਾ ਬਕਾਲਾ ਵਿਚ ਮਿਤੀ ੨੨/੧੧/੧੦ ਤੋਂ ੧੬/੧੨/੧੦ ਤਕ ਪਿੰਡਲਿੱਧੜ, ਪੱਡੇ, ਫੇਰੂਮਾਨ, ਰਈਆ, ਜੱਲੂਪੁਰ, ਖੇੜਾ.ਭਿੰਡਰ, ਨਿੱਜਰ, ਟੌਂਗ, ਹਸਨਪੁਰ, ਵਜ਼ੀਰਪੁਰ, ਚੀਮਾਬਾਠ ਬੂਲੇਨੰਗਲ ਆਦਿ ਪਿੰਡਾਂ ਵਿਚ ਸਿੱਖੀ ਦੇ ਪ੍ਰਚਾਰ ਲਈ ਗੁਰਮਤਿ ਸਮਾਗਮ ਕੀਤੇ ਗਏ। ਇਨ੍ਹਾਂ ਸਮਾਗਮਾਂ ਵਿਚ ਪ੍ਰਚਾਰਕ ਭਾਈ ਹਰਪ੍ਰੀਤ ਸਿੰਘ,ਭਾਈ ਕੇਵਲ ਸਿੰਘ ਦੇ ਕਵੀਸ਼ਰੀ ਜਥੇ ਨੇ ਸੰਗਤਾਂ ਨੂੰ ਸਿੱਖ ਇਤਿਹਾਸ ਨਾਲ ਜੋੜਿਆ। ਇਨ੍ਹਾਂ ਸਾਰੇ ਪਿੰਡਾਂ ਵਿਚ ਧਰਮ ਪ੍ਰਚਾਰ ਕਮੇਟੀ ਸ੍ਰੀ ਅੰਮ੍ਰਿਤਸਰ ਵੱਲੋਂ ਵੀਡੀਉ ਵੈਨ ਰਾਹੀਂ ਧਾਰਮਿਕ ਫਿਲਮਾਂ ਵਿਖਾਈਆਂ ਗਈਆਂ।

# ਧਰਮ ਪ੍ਰਚਾਰ ਲਹਿਰ ਦੀਆਂ ਪ੍ਰਚਾਰ ਵਹੀਰ ਸਰਗਰਮੀਆਂ

## ਭਾਈ ਰਵਿੰਦਰ ਸਿੰਘ ਖਾਲਸਾ ਵੱਲੋਂ ਵਿਰਸਾ ਸੰਭਾਲ ਲਹਿਰ ਦੇ ਸਮਾਗਮਾਂ ਦਾ ਆਯੋਜਨ

ਭਾਈ ਰਵਿੰਦਰ ਸਿੰਘ ਖਾਲਸਾ ਮੈਂਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਧਰਮ ਪ੍ਰਚਾਰ ਵਿਰਸਾ ਸੰਭਾਲ ਲਹਿਰ ਚਲਾਈ ਜਾ ਰਹੀ ਹੈ ਜਿਸ ਵਿਚ ਗ੍ਰੰਥੀ ਸਿੰਘਾਂ ਨੂੰ ਪ੍ਰੇਰ ਕੇ ਬੱਚਿਆਂ ਦੀਆਂ ਧਾਰਮਿਕ ਕਲਾਸਾਂ ਸ਼ੁਰੂ ਕੀਤੀਆਂ ਗਈਆਂ ਹਨ। ੨ ਨਵੰਬਰ ੨੦੧੦ ਨੂੰ ਪਿੰਡ ਸਲਾਣਾ ਦੂਲਾ ਸਿੰਘ ਵਾਲਾ ਵਿਖੇ ਸਮਾਗਮ ਕਰਵਾਇਆ ਗਿਆ ਜਿਸ ਵਿਚ ਨੇੜੇ ਦੇ ਪੰਜ ਪਿੰਡਾਂ ਦੇ ਬੱਚਿਆਂ ਨੇ ਭਾਗ ਲਿਆ। ਲੋਕਲ ਕਮੇਟੀ ਦੇ ਸਹਿਯੋਗ ਨਾਲ ੧੫੦ ਬੱਚਿਆਂ ਦਾ ਗੁਰਬਾਣੀ ਕੰਠ ਮੁਕਾਬਲਾ ਕਰਵਾਇਆ ਗਿਆ। ਪਹਿਲੇ ਤਿੰਨ ਸਥਾਨ ਪ੍ਰਾਪਤ ਕਰਨ ਵਾਲੇ ਬੱਚਿਆਂ ਨੂੰ ਵਿਸ਼ੇਸ਼ ਤੌਰ 'ਤੇ ਸਨਮਾਨਿਤ ਕੀਤਾ ਅਤੇ ਮੁਕਾਬਲੇ ਵਿਚ ਭਾਗ ਲੈਣ ਵਾਲੇ ਸਾਰੇ ਬੱਚਿਆਂ ਨੂੰ ਸਨਮਾਨ-ਚਿੰਨ ਦਿੱਤੇ ਗਏ। ਇਸ ਮੌਕੇ ਉਨ੍ਹਾਂ ਮਾਵਾਂ ਨੂੰ ਵੀ ਸਨਮਾਨਿਤ ਕੀਤਾ ਗਿਆ ਜਿਨ੍ਹਾਂ ਨੇ ਆਪਣੇ ਬੱਚਿਆਂ ਦੇ ਕਦੇ ਕੇਸ ਨਹੀ ਕਟਾਏ ਅਤੇ ਅੱਗੇ ਤੋਂ ਵੀ ਕੇਸ ਨਾ ਕਟਾਉਣ ਦਾ ਪ੍ਰਣ ਕੀਤਾ। ਇਸੇ ਲਹਿਰ ਦੇ ਸਮਾਗਮ ੨੧ ਦਸੰਬਰ ੨੦੧੦ ਨੂੰ ਪਿੰਡ ਭੁੱਟਾ ਅਤੇ ੫ ਜਨਵਰੀ ੨੦੧੧ ਨੂੰ ਪਿੰਡ ਨੂਰਪੁਰਾ ਵਿਖੇ ਕੀਤੇ ਗਏ। ਇਨ੍ਹਾਂ ਸਮਾਗਮਾਂ ਵਿਚ ਭਾਈ ਅਵਤਾਰ ਸਿੰਘ ਪ੍ਰਚਾਰਕ ਤੇ ਬੀਬੀ ਰਜਵੰਤ ਕੌਰ ਦੇ ਢਾਡੀ ਜਥੇ ਨੇ ਸੰਗਤਾਂ ਨੂੰ ਗੁਰ ਇਤਿਹਾਸ ਸੁਣਾ ਕੇ ਨਿਹਾਲ ਕੀਤਾ। ਇਨ੍ਹਾਂ ਦੋਹਾਂ ਸਮਾਗਮਾਂ ਵਿਚ ਬੱਚਿਆਂ ਨੂੰ ਦੋ ਗਰੁੱਪਾਂ ਵਿਚ ਵੰਡ ਕੇ ਦਸਤਾਰ ਮੁਕਾਬਲੇ ਕਰਵਾਏ ਗਏ। ਪਹਿਲੇ ਤਿੰਨ ਸਥਾਨ ਪ੍ਰਾਪਤ ਕਰਨ ਵਾਲੇ ਬੱਚਿਆਂ ਨੂੰ ਨਕਦ ਇਨਾਮ ਦੇ ਕੇ ਸਨਮਾਨਿਤ ਕੀਤਾ ਗਿਆ ਅਤੇ ਭਾਗ ਲੈਣ ਵਾਲੇ ਸਾਰੇ ਬੱਚਿਆਂ ਨੂੰ ਭਾਈ ਰਵਿੰਦਰ ਸਿੰਘ ਖਾਲਸਾ ਵੱਲੋਂ ਸਨਮਾਨ ਚਿੰਨ੍ਹ ਦੇ ਕੇ ਸਨਮਾਨਿਤ ਕੀਤਾ ਗਿਆ। ਇਨ੍ਹਾਂ ਸਮਾਗਮਾਂ ਵਿਚ ਜਥੇਦਾਰ ਰਣਧੀਰ ਸਿੰਘ ਵਿਸ਼ੇਸ਼ ਤੌਰ 'ਤੇ ਪਹੁੰਚੇ।

## ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਅੰਮ੍ਰਿਤ-ਸੰਚਾਰ ਸਮਾਗਮ

ਗਿਆਨੀ ਗੁਰਮੁਖ ਸਿੰਘ ਹੈੱਡ ਗ੍ਰੰਥੀ ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਪ੍ਰਾਪਤ ਸੂਚਨਾ ਅਨੁਸਾਰ ਮਹੀਨਾ ਫਰਵਰੀ ੨੦੧੧ ਵਿਚ ਪੰਜਾਬ ਅਤੇ ਪੰਜਾਬ ਤੋਂ ਬਾਹਰ ਹੋਏ ਅੰਮ੍ਰਿਤ-ਸੰਚਾਰ ਸਮਾਗਮਾਂ ਦੌਰਾਨ ਅੰਮ੍ਰਿਤ ਛਕਣ ਵਾਲੇ ਪ੍ਰਾਣੀਆਂ ਦਾ ਵੇਰਵਾ ਇਸ ਪ੍ਰਕਾਰ ਹੈ:-

| ਮਿਤੀ | ਅਸਥਾਨ | ਪ੍ਰਾਣੀ |
|---|---|---|
| ੨-੨-੨੦੧੧ | ਗੁ: ਸਾਹਿਬ ਪਿੰਡ ਸੰਗਵਾਂ, ਤਹਿਸੀਲ ਪੱਟੀ (ਤਰਨਤਾਰਨ) | ੨੧ |
| ੨-੨-੨੦੧੧ | ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ | ੧੪੮ |
| ੬-੨-੨੦੧੧ | ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ | ੧੯੮ |
| ੯-੨-੨੦੧੧ | ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ | ੧੪੬ |
| ੯-੨-੨੦੧੧ | ਗੁ: ਸਾਹਿਬ ਪਿੰਡ ਆਕਲੀਆਂ ਪ੍ਰਚਾਰ ਵਹੀਰ ਹਲਕਾ ਜੋਗਾ (ਮਾਨਸਾ) | ੪੯ |
| ੧੦ -੨-੨੦੧੧ | ਗੁ: ਸਾਹਿਬ ਪਿੰਡ ਉੱਬਾ (ਮਾਨਸਾ) | ੬੪ |
| ੧੧-੨-੨੦੧੧ | ਗੁ: ਸਾਹਿਬ ਪਿੰਡ ਝੱਬਰ | ੪੦ |

| | | |
|---|---|---|
| ੧੧-੨-੨੦੧੧ | ਗੁ: ਸਾਹਿਬ ਪਿੰਡ ਦਦੇਹਰ (ਤਰਨਤਾਰਨ) | ੬੨ |
| ੧੨-੨-੨੦੧੧ | ਗੁ: ਸਾਹਿਬ ਪਿੰਡ ਪੀਰਕੋਟ (ਮਾਨਸਾ) | ੬੭ |
| ੧੨-੨-੨੦੧੧ | ਗੁ: ਸਾਹਿਬ ਪਿੰਡ ਗੋਸਾਈਪੁਰ, ਪਠਾਨਕੋਟ (ਗੁਰਦਾਸਪੁਰ) | ੬੨ |
| ੧੩-੨-੨੦੧੧ | ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ | ੧੯੪ |
| ੧੩-੨-੨੦੧੧ | ਗੁ: ਸਾਹਿਬ ਪਿੰਡ ਸੂਚ (ਮਾਨਸਾ) | ੮੫ |
| ੧੩-੨-੨੦੧੧ | ਗੁ: ਸਾਹਿਬ ਪਿੰਡ ਭਿੱਟੇਵਿੰਡ (ਅੰਮ੍ਰਿਤਸਰ) | ੪੩ |
| ੧੪-੨-੨੦੧੧ | ਗੁ: ਸਾਹਿਬ ਪਿੰਡ ਭੈਣੀ ਚੂਹੜ (ਮਾਨਸਾ) | ੪੦ |
| ੧੪-੨-੨੦੧੧ | ਗੁ: ਸਾਹਿਬ ਪਿੰਡ ਤਲਵੰਡੀ ਨਾਹਰ (ਅੰਮ੍ਰਿਤਸਰ) | ੬੫ |
| ੧੫-੨-੨੦੧੧ | ਗੁ: ਸਾਹਿਬ ਪਿੰਡ ਮਲਕਪੁਰ (ਗੁਰਦਾਸਪੁਰ) | ੮੨ |
| ੧੫-੨-੨੦੧੧ | ਗੁ: ਸਾਹਿਬ ਪਿੰਡ ਖੜਕ ਸਿੰਘ ਵਾਲਾ (ਮਾਨਸਾ) | ੫੧ |
| ੧੬-੨-੨੦੧੧ | ਗੁ: ਸਾਹਿਬ ਪਿੰਡ ਬੁਰਜ ਢਿਲਵਾਂ (ਮਾਨਸਾ) | ੩੫ |
| ੧੬-੨-੨੦੧੧ | ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ | ੧੯੪ |
| ੧੬-੨-੨੦੧੧ | ਗੁ: ਸਾਹਿਬ ਪਿੰਡ ਤਾਜੇ ਚੱਕ ਬਲਾਕ ਅਟਾਰੀ (ਅੰਮ੍ਰਿਤਸਰ) | ੧੮ |
| ੧੮-੨-੨੦੧੧ | ਗੁ: ਸਾਹਿਬ ਪਿੰਡ ਖੰਨਾ ਮਾਜਰਾ, ਅੰਬਾਲਾ (ਹਰਿਆਣਾ) | ੪੦ |
| ੧੯-੨-੨੦੧੧ | ਗੁ: ਸਾਹਿਬ ਪਿੰਡ ਸੰਗਤਸਰ ਖਾਸਾ ਪੱਤੀ ਮਜੀਠਾ (ਅੰਮ੍ਰਿਤਸਰ) | ੪੮ |
| ੨੦-੨-੨੦੧੧ | ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ | ੨੪੪ |
| ੨੦-੨-੨੦੧੧ | ਗੁ: ਸਾਹਿਬ ਸਟੇਟ (ਕਪੂਰਥਲਾ) | ੭੪ |
| ੨੦-੨-੨੦੧੧ | ਗੁ: ਸਾਹਿਬ ਸੈਫਲਾਬਾਦ (ਕਪੂਰਥਲਾ) | ੩੫ |
| ੨੧-੨-੨੦੧੧ | ਗੁ: ਸਾਹਿਬ ਪਿੰਡ ਗੋਧਰਪੁਰ (ਗੁਰਦਾਸਪੁਰ) | ੩੦ |
| ੨੧-੨-੨੦੧੧ | ਗੁ: ਸਾਹਿਬ ਪਿੰਡ ਕਿਲਾ ਮਹੇਕਾ ਤਹਿਸੀਲ ਪੱਟੀ (ਤਰਨਤਾਰਨ) | ੪੮ |
| ੨੩-੨-੨੦੧੧ | ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ | ੧੬੫ |
| ੨੪-੨-੨੦੧੧ | ਗੁ: ਸਾਹਿਬ ਪਿੰਡ ਕਿਲਾ ਮਤੇ ਕਾ (ਅੰਮ੍ਰਿਤਸਰ) | ੯੦ |
| ੨੭-੨-੨੦੧੧ | ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ | ੧੪੬ |
| ੨੭-੨-੨੦੧੧ | ਗੁ: ਸਾਹਿਬ ਪਿੰਡ ਖਨਿਆਨ (ਫਤਹਿਗੜ੍ਹ ਸਾਹਿਬ) | ੪੯ |
| ੨੭-੨-੨੦੧੧ | ਗੁ: ਸਾਹਿਬ ਪਿੰਡ ਜਗਦੇਵ ਕਲਾਂ (ਅੰਮ੍ਰਿਤਸਰ) | ੫੧ |
| ੨੮-੨-੨੦੧੧ | ਗੁ: ਸਾਹਿਬ ਪਿੰਡ ਗੁਰਧਨਪੁਰ (ਫਤਹਿਗੜ੍ਹ ਸਾਹਿਬ) | ੫੧ |
| ੨੮-੨-੨੦੧੧ | ਗੁ: ਤਪਿਆਣਾ ਸਾਹਿਬ, ਖਡੂਰ ਸਾਹਿਬ (ਤਰਨਤਾਰਨ) | ੬੭ |

## ਜ਼ਿਲ੍ਹਾ ਤਰਨਤਾਰਨ ਦੇ ਵੱਖ-ਵੱਖ ਪਿੰਡਾਂ ਵਿਚ ਗੁਰਮਤਿ ਸਮਾਗਮ

ਭਾਈ ਸੁਖਵੰਤ ਸਿੰਘ ,ਭਾਈ ਤਜਿੰਦਰ ਸਿੰਘ,ਭਾਈ ਹੀਰਾ ਸਿੰਘ,ਭਾਈ ਜਸਬੀਰ ਸਿੰਘ ਪ੍ਰਚਾਰਕਾਂ ਅਤੇ ਪ੍ਰਚਾਰ ਵਹੀਰ ਗੁਰਦੁਆਰਾ ਬੀੜ ਬਾਬਾ ਬੁੱਢਾ ਸਾਹਿਬ ਅਤੇ ਇੰਚਾਰਜ ਸਿੱਖ ਵਿਰਸਾ ਸੰਭਾਲ ਮੁਹਿੰਮ ਤਰਨਤਾਰਨ ਵੱਲੋਂ ਕੀਤੇ ਗਏ ਸਮਾਗਮਾਂ ਦੀ ਰਿਪੋਰਟ ਮੁਤਾਬਕ ਮਿਤੀ ੨੬/੯/੧੦ ਨੂੰ ਸਿੰਘਪੁਰਾ ਵਿਖੇ ਨਵਾਬ ਕਪੂਰ ਸਿੰਘ ਜੀ ਦੇ ਸ਼ਹੀਦੀ ਜੋੜ ਮੇਲੇ ਦੇ ਸੰਬੰਧ ਵਿਚ ਹੋਏ ਅੰਮ੍ਰਿਤ-ਸੰਚਾਰ ਸਮੇਂ ੨੦ ਪ੍ਰਾਣੀ ਗੁਰੂ ਵਾਲੇ ਬਣੇ। ਗੁਰਦੁਆਰਾ ਬੀੜ ਬਾਬਾ ਬੁੱਢਾ ਜੀ ੭ ਅਕਤੂਬਰ ਨੂੰ ਜੋੜ ਮੇਲੇ ਦੌਰਾਨ ਕਰਵਾਏ ਗਏ ਅੰਮ੍ਰਿਤ-ਸੰਚਾਰ ਵਿਚ ੬੬ ਪ੍ਰਾਣੀ ਅੰਮ੍ਰਿਤ ਛਕ ਕੇ ਗੁਰੂ ਵਾਲੇ ਬਣੇ। ਅਗਲੇ ਅੰਮ੍ਰਿਤ-ਸੰਚਾਰ ਸਮੇਂ ੪੫ ਪ੍ਰਾਣੀ ਗੁਰੂ ਵਾਲੇ ਬਣੇ। ਮਿਤੀ ੧੯/੧੦/੧੦ ਭੂਰਾ ਕੋਹਨਾ ਵਿਖੇ ਸੰਤ ਕਰਤਾਰ ਸਿੰਘ ਜੀ ਖਾਲਸਾ ਦਾ ਜਨਮ ਦਿਹਾੜਾ ਮਨਾਇਆ

ਗਿਆ। ਇਸ ਸਮੇਂ ਅੰਮ੍ਰਿਤ-ਸੰਚਾਰ ਵਿਚ ੪੫ ਪ੍ਰਾਣੀ ਗੁਰੂ ਵਾਲੇ ਬਣੇ। ਮਿਤੀ ੧੪/੧੧/੧੦ ਨੂੰ ਪਿੰਡ ਪਹੁਵਿੰਡ ਵਿਖੇ ਗੁਰਮਤਿ ਸਮਾਗਮ ਅਤੇ ਅੰਮ੍ਰਿਤ-ਸੰਚਾਰ ਕਰਵਾਇਆ ਗਿਆ ਜਿਸ ਵਿਚ ੩੫ ਪ੍ਰਾਣੀ ਗੁਰੂ ਵਾਲੇ ਬਣੇ।

## ਸਿੱਖ ਮਿਸ਼ਨ ਜੰਮੂ ਕਸ਼ਮੀਰ ਵੱਲੋਂ ਅੰਮ੍ਰਿਤ-ਸੰਚਾਰ ਸਮਾਗਮ

ਸਿੱਖ ਮਿਸ਼ਨ ਜੰਮੂ ਕਸ਼ਮੀਰ (ਧਰਮ ਪ੍ਰਚਾਰ ਕਮੇਟੀ ਸ੍ਰੀ ਅੰਮ੍ਰਿਤਸਰ) ਵੱਲੋਂ ਰਿਆਸਤ ਜੰਮੂ ਕਸ਼ਮੀਰ ਵਿਚ ਚਲਾਏ ਜਾ ਰਹੇ ਅਭਿਆਨ "ਸਿੰਘ ਸਜੋ" ਲਹਿਰ ਤਹਿਤ ਗੁਰਦੁਆਰਾ ਸਿੰਘ ਸਭਾ ਕਠੂਆ ਵਿਖੇ ਸਥਾਨਕ ਡਿਸਟ੍ਰਿਕਟ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਹਿਯੋਗ ਨਾਲ ਮਿਤੀ ੭ ਜਨਵਰੀ ੨੦੧੧ ਨੂੰ ਅੰਮ੍ਰਿਤ-ਸੰਚਾਰ ਕਰਵਾਇਆ ਗਿਆ ਜਿਸ ਵਿਚ ੧੫੩ ਪ੍ਰਾਣੀ ਗੁਰੂ ਵਾਲੇ ਬਣੇ। ਅੰਮ੍ਰਿਤ ਅਭਿਲਾਖੀਆਂ ਨੂੰ ਧਰਮ ਪ੍ਰਚਾਰ ਕਮੇਟੀ ਵੱਲੋਂ ਕਕਾਰ ਭੇਟਾ ਰਹਿਤ ਦਿੱਤੇ ਗਏ। ਸਮਾਪਤੀ ਮੌਕੇ ਬੋਲਦਿਆਂ ਮਿਸ਼ਨ ਦੇ ਇੰਚਾਰਜ ਭਾਈ ਸਵਰਨ ਸਿੰਘ ਨੇ ਕਿਹਾ ਕਿ ਗੁਰੂ ਵਾਲੇ ਬਣ ਕੇ ਗੁਰੂ ਆਸ਼ੇ ਅਨੁਸਾਰ ਆਪਣਾ ਜੀਵਨ ਬਤੀਤ ਕਰਨਾ ਚਾਹੀਦਾ ਹੈ ਤਾਂ ਹੀ ਸਾਡਾ ਲੋਕ ਪ੍ਰਲੋਕ ਸੁਹੇਲਾ ਹੋ ਸਕਦਾ ਹੈ।

## ਹਲਕਾ ਜਲਾਲਾਬਾਦ ਵਿਚ ਗੁਰਮਤਿ ਸਮਾਗਮ

ਭਾਈ ਜਸਵਿੰਦਰ ਸਿੰਘ ਪ੍ਰਚਾਰਕ ਵੱਲੋਂ ਪ੍ਰਾਪਤ ਸੂਚਨਾ ਅਨੁਸਾਰ ਜਲਾਲਾਬਾਦ ਹਲਕੇ ਦੇ ਪਿੰਡ ਲੱਮੋਚੜ ਕਲਾਂ, ਢੰਡੀ ਕਦੀਮ, ਢੰਡੀ ਖੁਰਦ, ਚੱਕ ਮੰਨੇਵਾਲਾ, ਫਲੀਆਂਵਾਲਾ, ਕਮਰੌਵਾਲਾ, ਜੰਮੂ ਬਸਤੀ, ਆਦਰਸ਼ ਨਗਰ, ਧੁਨਕੀਆਂ, ਚੱਕ ਖੁੰਡਵਾਲਾ, ਦਸ਼ਮੇਸ਼ ਨਗਰ, ਜੈਮਲਵਾਲਾ, ਚੱਕ ਬੁੱਧੋ ਕੀ, ਰੰਗੀਲਾ ਖਿਲਚੀਆਂ, ਸਿੰਘੇਵਾਲਾ ਸੈਣੀਆਂ, ਪਾਲੀਵਾਲਾ, ਚੱਕ ਸੜੀਆਂ, ਮੋਹਲਾਂ, ਸ਼ਹੀਦ ਬਾਬਾ ਦੀਪ ਸਿੰਘ ਨਗਰ, ਖੁੜੰਜ, ਆਲਮ ਕੇ, ਹੀਰੇ ਵਾਲਾ, ਚੱਕ ਭਾਵੜਾ, ਸਬਾਜ਼ ਕੇ ਅਤੇ ਘੇਰੂ ਵਾਲਾ ਆਦਿ ਪਿੰਡਾਂ ਵਿਚ ਗੁਰਮਤਿ ਸਮਾਗਮ ਕਰ ਕੇ ਸੰਗਤਾਂ ਨੂੰ ਖੰਡੇ-ਬਾਟੇ ਦਾ ਅੰਮ੍ਰਿਤ ਛਕਣ ਦੀ ਬੇਨਤੀ ਕੀਤੀ ਗਈ। ਇਸ ਤੋਂ ਇਲਾਵਾ ਹਲਕੇ ਦੇ ੮ ਸਕੂਲਾਂ ਵਿਚ ੫੨੪ ਵਿਦਿਆਰਥੀਆਂ ਨੂੰ ਧਰਮ ਪ੍ਰਚਾਰ ਕਮੇਟੀ, ਸ੍ਰੀ ਅੰਮ੍ਰਿਤਸਰ ਵੱਲੋਂ ਲਈ ਜਾਂਦੀ ਸਾਲਾਨਾ ਧਾਰਮਿਕ ਪ੍ਰੀਖਿਆ ਵਿਚ ਸ਼ਾਮਲ ਕੀਤਾ।

## ਸਿੱਖ ਮਿਸ਼ਨ ਛਤੀਸਗੜ੍ਹ ਵੱਲੋਂ ਗੁਰਮਤਿ ਸਮਾਗਮ

ਇੰਚਾਰਜ ਭਾਈ ਗੁਰਮੀਤ ਸਿੰਘ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਸਿੱਖ ਮਿਸ਼ਨ ਵੱਲੋਂ ਧਰਮ ਪ੍ਰਚਾਰ ਕਮੇਟੀ ਸ੍ਰੀ ਅੰਮ੍ਰਿਤਸਰ ਦੇ ਸਹਿਯੋਗ ਨਾਲ ਛੱਤੀਸਗੜ੍ਹ ਦੇ ਵੱਖ-ਵੱਖ ਸਥਾਨਾਂ 'ਤੇ ਪ੍ਰਚਾਰ ਪ੍ਰਸਾਰ ਦਾ ਕੰਮ ਬਹੁਤ ਵਧੀਆ ਢੰਗ ਨਾਲ ਕੀਤਾ ਜਾ ਰਿਹਾ ਹੈ। ਇਸ ਮਿਸ਼ਨ ਵੱਲੋਂ ੨੮/੧੨/੨੦੧੦ ਤਕ ਤਕਰੀਬਨ ੨੯੫੬ ਪ੍ਰਾਣੀਆਂ ਨੂੰ ਅੰਮ੍ਰਿਤ ਛਕਾਇਆ ਗਿਆ ਹੈ। ਮਿਸ਼ਨ ਵੱਲੋਂ ਕਰਵਾਏ ਗਏ ਸਮਾਗਮਾਂ ਵਿਚ ਜਥੇਦਾਰ ਭਰਪੂਰ ਸਿੰਘ ਖਾਲਸਾ ਵਿਸ਼ੇਸ਼ ਤੌਰ 'ਤੇ ਪਹੁੰਚਦੇ ਰਹੇ। ਪ੍ਰਚਾਰਕ ਭਾਈ ਜਤਿੰਦਰ ਸਿੰਘ ਭਾਈ ਰਵਿੰਦਰ ਸਿੰਘ,ਭਾਈ ਜੋਗਿੰਦਰ ਸਿੰਘ ਅਤੇ ਭਾਈ ਸਰੂਪ ਸਿੰਘ ਦੇ ਰਾਗੀ ਜਥੇ ਅਤੇ ਕਵੀਸ਼ਰੀ ਜਥੇ ਨੇ ਭਰਪੂਰ ਯੋਗਦਾਨ ਪਾਇਆ।

## ਯੂ.ਪੀ. ਸਿੱਖ ਮਿਸ਼ਨ ਹਾਪੁੜ ਵੱਲੋਂ ਗੁਰਮਤਿ ਸਮਾਗਮ

ਸਿੱਖ ਮਿਸ਼ਨ ਹਾਪੁੜ ਵੱਲੋਂ ਸਿੱਖੀ ਦੇ ਪ੍ਰਚਾਰ, ਪ੍ਰਸਾਰ ਵਾਸਤੇ ਵੱਖ-ਵੱਖ ਅਸਥਾਨਾਂ 'ਤੇ ਗੁਰਮਤਿ ਸਮਾਗਮ ਤੇ ਅੰਮ੍ਰਿਤ-ਸੰਚਾਰ ਕਰਵਾਏ ਗਏ। ਇਨ੍ਹਾਂ ਸਮਾਗਮਾਂ ਵਿਚ ਇਲਾਕੇ ਦੀਆਂ

ਸਿੱਖ ਸੰਗਤਾਂ ਵੱਲੋਂ ਵਧ-ਚੜ੍ਹ ਕੇ ਹਿੱਸਾ ਲਿਆ ਗਿਆ। ਯੂ.ਪੀ. ਸਿੱਖ ਮਿਸ਼ਨ ਹਾਪੁੜ ਤੋਂ ਪੁੱਜੇ ਪੰਜਾਂ-ਪਿਆਰਿਆਂ ਵੱਲੋਂ ਅੰਮ੍ਰਿਤ ਦਾ ਬਾਟਾ ਤਿਆਰ ਕੀਤਾ ਗਿਆ ਤੇ ਅੰਮ੍ਰਿਤ-ਅਭਿਲਾਖੀਆਂ ਨੂੰ ਅੰਮ੍ਰਿਤ ਦੀ ਦਾਤ ਦਿੱਤੀ ਗਈ। ਅੰਮ੍ਰਿਤ-ਅਭਿਲਾਖੀਆਂ ਨੂੰ ਕਕਾਰ ਭੇਟਾ ਰਹਿਤ ਦਿੱਤੇ ਗਏ। ਇਨ੍ਹਾਂ ਸਮਾਗਮਾਂ ਵਿਚ ਉਚੇਚੇ ਤੌਰ 'ਤੇ ਪੁੱਜੇ ਜਥੇਦਾਰ ਸੁਖਮੀਤ ਸਿੰਘ ਕਾਦੀਆਂ ਤੇ ਸ. ਸੁਖਦੇਵ ਸਿੰਘ 'ਤੁੜ' ਵੱਲੋਂ ਆਈਆਂ ਸੰਗਤਾਂ ਨੂੰ ਗੁਰੂ-ਡੰਮ ਤੋਂ ਦੂਰ ਰਹਿਣ, ਸਿੱਖ ਰਹਿਤ ਮਰਯਾਦਾ ਅਨੁਸਾਰ ਜੀਵਨ ਬਤੀਤ ਕਰਨ ਅਤੇ ਖੰਡੇ-ਬਾਟੇ ਦਾ ਅੰਮ੍ਰਿਤ-ਛਕਣ ਦੀ ਬੇਨਤੀ ਕੀਤੀ ਗਈ। ਇਨ੍ਹਾਂ ਸਮਾਗਮਾਂ ਵਿਚ ਪੁੱਜੇ ਸਭਾ-ਸੁਸਾਇਟੀਆਂ ਦੇ ਪ੍ਰਬੰਧਕਾਂ ਨੂੰ ਸਿਰੋਪਾਉ ਦੀ ਬਖਸ਼ਿਸ਼ ਕੀਤੀ ਗਈ। ਮਿਸ਼ਨ ਤੋਂ ਪੁੱਜੇ ਪ੍ਰਚਾਰਕਾਂ, ਕਵੀਸ਼ਰੀ ਜਥਿਆਂ ਅਤੇ ਰਾਗੀ ਸਿੰਘਾਂ ਨੇ ਸੰਗਤਾਂ ਨੂੰ ਗੁਰੂ-ਜੱਸ ਸੁਣਾ ਕੇ ਨਿਹਾਲ ਕੀਤਾ। ਸਿੱਖ ਮਿਸ਼ਨ ਹਾਪੁੜ ਵੱਲੋਂ ਵੱਖ-ਵੱਖ ਅਸਥਾਨਾਂ 'ਤੇ ਕਰਵਾਏ ਗਏ ਅੰਮ੍ਰਿਤ-ਸੰਚਾਰ ਸਮਾਗਮਾਂ ਦਾ ਵੇਰਵਾ:

| ਮਿਤੀ | ਅਸਥਾਨ | ਪ੍ਰਾਣੀ |
|---|---|---|
| ੩-੧੦-੨੦੧੦ | ਗੁਰਦੁਆਰਾ ਗੁਰੂ ਕਾ ਤਾਲ ਆਗਰਾ (ਯੂ.ਪੀ.) | ੪੭ |
| ੭-੧੦-੨੦੧੦ | ਗੁਰਦੁਆਰਾ ਭੰਡਾਰਾ ਸਾਹਿਬ ਸ੍ਰੀ ਨਾਨਕਮਤਾ ਸਾਹਿਬ (ਉਤਰਾਂਚਲ) | ੧੬ |
| ੧-੧੧-੨੦੧੦ | ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ ਸਿਕੰਦਰਾਬਾਦ (ਆਂਧਰਾ ਪ੍ਰਦੇਸ਼) | ੪੫ |
| ੬-੧੧-੨੦੧੦ | ਗੁਰਦੁਆਰਾ ਭੰਡਾਰਾ ਸਾਹਿਬ, ਸ੍ਰੀ ਨਾਨਕਮਤਾ ਸਾਹਿਬ (ਉਤਰਾਂਚਲ) | ੪੯ |
| ੭-੧੧-੨੦੧੦ | ਗੁਰਦੁਆਰਾ ਭੰਡਾਰਾ ਸਾਹਿਬ, ਸ੍ਰੀ ਨਾਨਕਮਤਾ ਸਾਹਿਬ (ਉਤਰਾਂਚਲ) | ੬ |
| ੨-੧੨-੨੦੧੦ | ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ ਪਿੰਡ ਰੇਹੜ, ਜ਼ਿਲ੍ਹਾ ਬਿਜਨੌਰ (ਯੂ.ਪੀ.) | ੫੮ |
| ੫-੧੨-੨੦੧੦ | ਗੁਰਦੁਆਰਾ ਭੰਡਾਰਾ ਸਾਹਿਬ, ਸ੍ਰੀ ਨਾਨਕਮਤਾ ਸਾਹਿਬ ਜੀ (ਉਤਰਾਂਚਲ) | ੧੦ |
| ੪-੧-੨੦੧੧ | ” ” ” ” ” ” ” ” | ੧੦ |
| ੧੦-੧-੨੦੧੧ | ਗੁਰਦੁਆਰਾ ਗੁਰੂ ਨਾਨਕ ਦਰਬਾਰ ਜ਼ਿਲ੍ਹਾ ਰਾਮਪੁਰ | ੧੮ |
| ੧੨-੧-੨੦੧੧ | ਗੁਰਦੁਆਰਾ ਗੁਰੂ ਰਾਮਦਾਸ ਨਗਰ ਜ਼ਿਲ੍ਹਾ ਅਲੀਗੜ੍ਹ | ੨੧ |
| ੩੧-੧-੨੦੧੧ | ਗੁਰਦੁਆਰਾ ਬੈਕੁੰਠ ਨਗਰ ਜ਼ਿਲ੍ਹਾ ਅਲੀਗੜ੍ਹ | ੨੩ |
| ੩-੨-੨੦੧੧ | ਗੁਰਦੁਆਰਾ ਭੰਡਾਰਾ ਸਾਹਿਬ, ਸ੍ਰੀ ਨਾਨਕਮਤਾ ਸਾਹਿਬ (ਉਤਰਾਂਚਲ) | ੧੪ |

## ਧਰਮ ਪ੍ਰਚਾਰ ਲਹਿਰ ਅਤੇ ਸਿੱਖ ਵਿਰਸਾ ਸੰਭਾਲ ਮਹਿੰਮ ਦੇ ਗੁਰਮਤਿ ਸਮਾਗਮ

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸਿੱਖੀ ਪ੍ਰਚਾਰ ਨੂੰ ਘਰ-ਘਰ ਪਹੁੰਚਾਉਣ ਲਈ ਅਖੰਡ ਕੀਰਤਨੀ ਜਥਾ ਇੰਟਰਨੈਸ਼ਨਲ ਅਤੇ ਧਰਮ ਪ੍ਰਚਾਰ ਲਹਿਰ ਦੇ ਇੰਚਾਰਜ ਜਥੇਦਾਰ ਬਲਦੇਵ ਸਿੰਘ ਦੀ ਅਗਵਾਈ ਹੇਠ ੫੬ਵੇਂ ਗੇੜ ਦੀ ਧਰਮ ਪ੍ਰਚਾਰ ਮੁਹਿੰਮ ਦੇ ਗੁਰਮਤਿ ਸਮਾਗਮ ਅਤੇ ਅੰਮ੍ਰਿਤ-ਸੰਚਾਰ ਸਮਾਗਮ ੨੯ ਦਸੰਬਰ ੨੦੧੦ ਤੋਂ ੫ ਜਨਵਰੀ ੨੦੧੧ ਤਕ ਜ਼ਿਲ੍ਹਾ ਫ਼ਰੀਦਕੋਟ ਦੇ ਹਲਕਾ ਜੈਤੋ ਦੇ ਵੱਖ-ਵੱਖ ਪਿੰਡਾਂ 'ਚ ਕਰਵਾਏ ਗਏ। ਪਹਿਲਾ ਸਮਾਗਮ ੨੯ ਦਸੰਬਰ ਨੂੰ ਪਿੰਡ ਗੋਬਿੰਦਗੜ੍ਹ ਦਬੜੀਖਾਨਾ ਵਿਖੇ ਕਰਵਾਇਆ ਗਿਆ। ਇਸ ਤੋਂ ਅਗਲੇ ਸਮਾਗਮ ਪਿੰਡ ਕੋਠੇ ਬਬੀਹੇ ਵਾਲੇ, ਮਹਿਲੜ, ਸੇਵੇ ਵਾਲਾ, ਉਕੰਦ ਵਾਲਾ, ਰਾਉਵਾਲਾ, ਵਾੜਾ ਭਾਈਕਾ ਅਤੇ ੫ ਜਨਵਰੀ ਨੂੰ ਮੁੱਖ ਸਮਾਗਮ ਪਿੰਡ ਫ਼ਤਿਹਗੜ੍ਹ ਦਬੜੀਖਾਨਾ ਦੇ ਗੁਰਦੁਆਰਾ ਸਾਹਿਬ ਵਿਖੇ ਸਮਾਗਮ ਅਰੰਭ ਕੀਤਾ ਗਿਆ ਜਿੱਥੇ ਸਚਖੰਡ ਸ੍ਰੀ ਹਰਿਮੰਦਰ ਸਾਹਿਬ ਤੋਂ ਪੁੱਜੇ

ਹਜ਼ੂਰੀ ਰਾਗੀ ਜਥਿਆਂ ਨੇ ਗੁਰਬਾਣੀ ਦਾ ਰਸ-ਭਿੰਨਾ ਕੀਰਤਨ ਕੀਤਾ। ਇਸ ਉਪਰੰਤ ਢਾਡੀ ਭਾਈ ਅਮਰਜੀਤ ਸਿੰਘ ਅਣਖੀ ਅਤੇ ਭਾਈ ਜਸਬੀਰ ਸਿੰਘ ਨੇ ਸੰਗਤਾਂ ਨੂੰ ਢਾਡੀ ਵਾਰਾਂ ਸੁਣਾ ਕੇ ਨਿਹਾਲ ਕੀਤਾ। ਇਨ੍ਹਾਂ ਸਮਾਗਮਾਂ ਦੌਰਾਨ ੩੯੫ ਪ੍ਰਾਣੀਆਂ ਨੇ ਅੰਮ੍ਰਿਤਪਾਨ ਕੀਤਾ, ੧੯੪੦ ਨੌਜਵਾਨਾਂ ਨੇ ਕੇਸ ਰੱਖਣ ਦਾ ਪ੍ਰਣ ਲਿਆ। ਇਸੇ ਤਰ੍ਹਾਂ ਧਰਮ ਪ੍ਰਚਾਰ ਲਹਿਰ ਦੇ ੫੭ਵੇਂ ਗੇੜ ਦੇ ਗੁਰਮਤਿ ਸਮਾਗਮ ਅਤੇ ਅੰਮ੍ਰਿਤ-ਸੰਚਾਰ ਸਮਾਗਮ ੧੮ ਤੋਂ ੨੫ ਜਨਵਰੀ ਤਕ ਜ਼ਿਲ੍ਹਾ ਬਠਿੰਡਾ ਦੇ ਹਲਕਾ ਬਲੂਆਣਾ ਦੇ ਪਿੰਡਾਂ 'ਚ ਕਰਵਾਏ ਗਏ ਜਿਸ ਵਿਚ ੨੨੫ ਪ੍ਰਾਣੀਆਂ ਨੇ ਅੰਮ੍ਰਿਤਪਾਨ ਕੀਤਾ, ੨੨੩੦ ਨੌਜਵਾਨਾਂ ਨੇ ਕੇਸ ਰੱਖਣ ਦਾ ਪ੍ਰਣ ਲਿਆ। ਧਰਮ ਪ੍ਰਚਾਰ ਵਹੀਰ ਦਾ ਪਹਿਲਾ ਸਮਾਗਮ ੧੮ ਜਨਵਰੀ ਨੂੰ ਪਿੰਡ ਲੂਹਲਬਾਈ ਵਿਖੇ ਹੋਇਆ। ਇਸ ਤੋਂ ਬਾਅਦ ਪਿੰਡ ਰਾਏ ਕੇ ਕਲਾਂ, ਜੰਡੀਆਂ, ਚੱਕ ਦਾਨੇ ਕਾ, ਬਬੀਹਾ, ਜੰਗੀਰਾਣਾ, ਝੁੰਬਾ ਅਤੇ ਮੁੱਖ ਸਮਾਗਮ ੨੫ ਜਨਵਰੀ ਨੂੰ ਪਿੰਡ ਬਾਜਕ ਵਿਖੇ ਕਰਵਾਇਆ ਗਿਆ। ਇਨ੍ਹਾਂ ਸਮਾਗਮਾਂ ਦੇ ਮੁੱਖ ਪ੍ਰਬੰਧਕ ਬੀਬੀ ਦਵਿੰਦਰ ਕੌਰ ਮੈਂਬਰ ਸ਼੍ਰੋਮਣੀ ਕਮੇਟੀ ਉਚੇਚੇ ਤੌਰ 'ਤੇ ਸਮਾਗਮਾਂ 'ਚ ਹਾਜ਼ਰੀ ਭਰਦੇ ਰਹੇ। ਸਮਾਗਮ ਦੌਰਾਨ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਹਜ਼ੂਰੀ ਰਾਗੀ ਜਥੇ, ਧਰਮ ਪ੍ਰਚਾਰ ਕਮੇਟੀ ਦੇ ਢਾਡੀ ਜਥੇ, ਕਵੀਸ਼ਰੀ ਜਥੇ ਅਤੇ ਪ੍ਰਚਾਰਕ ਸਾਹਿਬਾਨ ਸੰਗਤਾਂ ਨੂੰ ਗੁਰਮਤਿ ਸਿਧਾਂਤਾਂ ਨਾਲ ਜੋੜਨ ਦੀ ਸੇਵਾ ਨਿਭਾਉਂਦੇ ਰਹੇ। ਸਮਾਗਮਾਂ ਦੌਰਾਨ ਬੀਬੀ ਦਵਿੰਦਰ ਕੌਰ ਸੰਗਤਾਂ ਨੂੰ ਅੰਮ੍ਰਿਤਪਾਨ ਕਰ ਕੇ ਸ਼ਬਦ-ਗੁਰੂ ਦੇ ਲੜ ਲੱਗਣ ਲਈ ਪ੍ਰੇਰਿਤ ਕਰਦੇ ਰਹੇ। ੫੮ਵੇਂ ਗੇੜ ਦੇ ਸਮਾਗਮ ਮਿਤੀ ੯ ਤੋਂ ੧੬ ਫਰਵਰੀ ਤਕ ਜ਼ਿਲ੍ਹਾ ਮਾਨਸਾ ਦੇ ਹਲਕਾ ਜੋਗਾ ਵਿਖੇ ਕਰਵਾਏ ਗਏ। ੫੮ਵੇਂ ਗੇੜ ਦੀ ਧਰਮ ਪ੍ਰਚਾਰ ਵਹੀਰ ਦਾ ਪਹਿਲਾ ਸਮਾਗਮ ੯ ਫਰਵਰੀ ਨੂੰ ਪਿੰਡ ਆਕਲੀਆ ਵਿਖੇ ਹੋਇਆ। ਇਸ ਤੋਂ ਅਗਲੇ ਸਮਾਗਮ ਪਿੰਡ ਉਬਾ, ਝੱਬਰ, ਪੀਰਕੋਟ, ਸੂਚ, ਭੈਣੀ ਚੂਹੜ, ਖੜਕ ਸਿੰਘ ਵਾਲਾ ਅਤੇ ੧੬ ਫਰਵਰੀ ਨੂੰ ਮੁੱਖ ਸਮਾਗਮ ਪਿੰਡ ਬੁਰਜ ਢਿੱਲਵਾਂ ਵਿਖੇ ਹੋਇਆ। ਹਰ ਪਿੰਡ ਵਿਚ ਮਿਥੀਆਂ ਤਾਰੀਕਾਂ ਤੋਂ ਇਕ ਦਿਨ ਪਹਿਲਾਂ ਸ਼ਾਮ ਨੂੰ ੭ ਤੋਂ ੯ ਵਜੇ ਤਕ ਪ੍ਰੋਜੈਕਟਰ ਰਾਹੀਂ ਧਾਰਮਿਕ ਫਿਲਮਾਂ ਦਿਖਾਈਆਂ ਗਈਆਂ ਅਤੇ ਦੀਵਾਨ ਵੀ ਸਜਾਇਆ ਗਿਆ। ਇਨ੍ਹਾਂ ਸਮਾਗਮਾਂ ਦੌਰਾਨ ਹਰ ਦਿਨ ਸਮਾਗਮ ਦੀ ਸ਼ੁਰੂਆਤ ਸਵੇਰੇ ੮ ਵਜੇ ਪਿੰਡ ਵਿਚ ਨਗਰ ਕੀਰਤਨ ਸਜਾ ਕੇ ਕੀਤੀ ਗਈ। ਇਸ ਉਪਰੰਤ ਪਿੰਡ ਦੇ ਗੁਰਦੁਆਰਾ ਸਾਹਿਬ ਵਿਖੇ ਸਮਾਗਮ ਅਰੰਭ ਕੀਤਾ ਗਿਆ ਜਿੱਥੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਤੋਂ ਪੁੱਜੇ ਹਜ਼ੂਰੀ ਰਾਗੀ ਭਾਈ ਕੁਲਵਿੰਦਰ ਸਿੰਘ, ਭਾਈ ਸ਼ੁਭਦੀਪ ਸਿੰਘ ਨੇ ਗੁਰਬਾਣੀ ਦਾ ਰਸਭਿੰਨਾ ਕੀਰਤਨ ਕੀਤਾ। ਇਸ ਉਪਰੰਤ ਢਾਡੀ ਭਾਈ ਅਮਰਜੀਤ ਸਿੰਘ ਅਣਖੀ, ਭਾਈ ਜਸਬੀਰ ਸਿੰਘ ਨੇ ਸੰਗਤਾਂ ਨੂੰ ਢਾਡੀ-ਵਾਰਾਂ ਗਾ ਕੇ ਸ਼ਾਨਾਂਮੱਤੇ ਸਿੱਖ ਇਤਿਹਾਸ ਨਾਲ ਜੋੜਿਆ। ਇਨ੍ਹਾਂ ਦਸਾਂ ਦਿਨਾਂ 'ਚ ਆਯੋਜਿਤ ਸਮਾਗਮਾਂ ਦੌਰਾਨ ੬੧੬ ਪ੍ਰਾਣੀਆਂ ਨੇ ਅੰਮ੍ਰਿਤਪਾਨ ਕੀਤਾ, ੨੨੫੦ ਨੌਜਵਾਨਾਂ ਨੇ ਕੇਸ ਰੱਖਣ ਦਾ ਪ੍ਰਣ ਲਿਆ।



ਗੋਲਡਨ ਆਫਸੈੱਟ ਪ੍ਰੈਸ, ਗੁਰਦੁਆਰਾ ਰਾਮਸਰ ਸਾਹਿਬ, ਸ੍ਰੀ ਅੰਮ੍ਰਿਤਸਰ ਤੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਲਈ ਸ. ਦਲਮੇਘ ਸਿੰਘ ਪ੍ਰਿੰਟਰ ਤੇ ਪਬਲਿਸ਼ਰ ਨੇ ਛਪਵਾ ਕੇ ਦਫ਼ਤਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਤੋਂ ਪ੍ਰਕਾਸ਼ਿਤ ਕੀਤਾ। *ਮਿਤੀ ੫-੪-੨੦੧੧*